ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਸ੍ਰੀ ਸਤਿਗੁਰੂ ਬਿਲਾਸ

## ਪਾਤਸ਼ਾਹੀ ਬਾਰ੍ਹਵੀਂ

ਕ੍ਰਿਤ :

ਸ੍ਰੀਮਾਨ ਸੰਤ ਧਿਆਨ ਸਿੰਘ ਜੀ
ਕਾਦਰਾਬਾਦ-ਮਿੰਟਗੁਮਰੀ

**ਨਾਮਧਾਰੀ ਦਰਬਾਰ**
ਸ੍ਰੀ ਭੈਣੀ ਸਾਹਿਬ (ਲੁਧਿਆਣਾ)

SRI SATGURU BILAS
PATSHAHI BARHWI
*By*
Sant Dhian Singh Kadrabad-Montgomery

ਤੀਜੀ ਵਾਰ - ਬਸੰਤ ਪੰਚਮੀ ੨੦੫੪ (੧੯੯੮)



ਪ੍ਰਕਾਸ਼ਕ :
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ-੧੧੦੦੧੬
ਪੰਜਾਬ

ਟਾਈਪ ਸੈਟਿੰਗ :
ਕੈਡਕੋਨ, ਨਵੀਂ ਦਿੱਲੀ-੫੮

ਛਾਪਕ :
ਭਾਰਤੀ ਪ੍ਰਿੰਟਰਜ਼, ਨਵੀਨ ਸ਼ਾਹਦਰਾ, ਦਿੱਲੀ

# ਤਤਕਰਾ

# ਰਾਮ ਕਹਿਤ ਚਿੱਤ ਥਿੱਤ ਹੋਇ
# ਸਿੰਘ ਕਹਿਤ ਭੈ ਹਾਨ

ਉਪਰਲੀ ਪੰਕਤੀ ਸਤਿਗੁਰੂ "ਰਾਮ ਸਿੰਘ" ਨਾਮ ਦੇ ਅਰਥ ਵੀ ਦਸਦੀ ਹੈ ਅਤੇ ਉਸ ਨਾਮ ਦਾ ਭਾਵ ਵੀ ਪਰਗਟ ਕਰਦੀ ਹੈ। "ਰਾਮ" ਜਪਨ ਨਾਲ ਮਨ ਟਿਕਦਾ ਹੈ ਅਤੇ "ਸਿੰਘ" ਕਹਿਣ ਨਾਲ ਡਰ ਦੂਰ ਭੱਜਦਾ ਹੈ।

ਐਸੇ ਹਨ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਦੇ ਸੁਰੂਪ ਦਾ ਧਿਆਨ ਧਰ ਕੇ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਨੇ ਸਤਿਗੁਰੂ ਦੀ ਮਹਿਮਾ ਦਾ ਕਾਵਿ ਰੂਪ ਵਿਚ ਵਰਨਣ ਕੀਤਾ ਹੈ।

ਇਸ ਪੁਸਤਕ "ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ" ਦਾ ਇਹ ਤੀਜਾ ਸੰਸਕਰਨ ਹੈ। ਦੂਜਾ ਸੰਸਕਰਨ ਸੰਮਤ ੧੯੯੯ ਵਿਚ ਸੰਤ ਇੰਦਰ ਸਿੰਘ ਚੱਕ੍ਰਵਰਤੀ ਜੀ ਦੀ ਭੂਮਿਕਾ ਸਹਿਤ ਛਪਿਆ ਸੀ। ਉਸ ਵੇਲੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਪਹਿਰਾ ਸੀ ਅਤੇ ਆਪ ਜੀ ਦੇ ਆਸ਼ੀਰਵਾਦ ਨਾਲ ਹੀ ਇਹ ਵਡਮੁਲੀ ਪੁਸਤਕ ਦੂਜੀ ਵਾਰੀ ਪਾਠਕ ਸਮਾਜ ਸਾਹਮਣੇ ਆਈ ਸੀ। ਚੱਕ੍ਰਵਰਤੀ ਜੀ ਨੇ ਉਸ ਭੂਮਿਕਾ ਵਿਚ ਸੰਤ ਧਿਆਨ ਸਿੰਘ ਜੀ ਦੇ ਜਨਮ ਤੇ ਜੀਵਨ ਬਾਰੇ ਅਤੇ ਉਨ੍ਹਾਂ ਦੀ ਕਾਵਿ ਕਲਾ ਬਾਰੇ ਬੜਾ ਸ਼ਾਨਦਾਰ ਪਰੀਚਯ ਦਿੱਤਾ ਹੈ।

ਇਸ ਪੁਸਤਕ ਦਾ ਤੀਜਾ ਸੰਸਕਰਨ ਹੁਣ ਪ੍ਰਕਾਸ਼ਿਤ ਹੋ ਰਿਹਾ ਹੈ। ਸੰਤ ਧਿਆਨ ਸਿੰਘ ਜੀ ਨੇ ਇਸ ਪੁਸਤਕ ਦੇ ਨਾਮ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ 'ਸਤਿਗੁਰੂ' ਰੂਪ ਨੂੰ ਹੀ ਵਿਸ਼ੇਸ਼ ਕਰਕੇ ਉਘਾੜ ਕੇ ਪੇਸ਼ ਕੀਤਾ ਹੈ ਜੋ ਪਾਠਕ ਨੂੰ ਸਹਿਜ ਭਾਅ ਨਾਲ ਹੀ ਆਪਣੇ ਨਾਲ ਨਾਲ ਟੋਰੀ ਲਈ ਜਾਂਦਾ ਹੈ। ਇਸ ਪੁਸਤਕ ਵਿਚੋਂ ਸਤਿਗੁਰੂ ਦੇ ਪਰਮਾਤਮ ਸ੍ਵਰੂਪ ਦੀ ਪਛਾਣ ਮਿਲਦੀ ਹੈ, ਸਤਿਗੁਰੂ ਰਾਮ ਸਿੰਘ ਜੀ ਦੇ ਕੌਤੁਕਾਂ ਦੇ ਪਰਸੰਗ ਮਿਲਦੇ ਹਨ। ਦੁਨਿਆਵੀ ਸਮੱਸਿਆਵਾਂ ਅਤੇ ਘਟਨਾਵਾਂ ਦੇ ਅਸਰ ਕਾਰਨ ਸਿੱਖਾਂ ਦੇ ਮਨ ਦੀ ਦੁਚਿਤੀ, ਮਨ ਦਾ ਡੋਲਣਾ, ਡਰਨਾ ਤੇ ਸ਼ੰਕਿਆਂ ਵਿਚ ਫਸਣਾ ਵੀ ਦਿੱਸਦਾ ਹੈ ਤੇ ਫਿਰ ਸਤਿਗੁਰੂ ਦੀ ਮੇਹਰ, ਸਤਿਗੁਰੂ ਦੀ ਅੰਤਰ ਦ੍ਰਿਸ਼ਟੀ, ਸਤਿਗੁਰੂ ਦੀ ਸਿੱਖ ਦੇ ਪ੍ਰਤੀ ਸਾਰਥਕ ਪਹੁੰਚ ਅਤੇ ਸਤਿਗੁਰੂ ਦੀ ਸਰਵੱਗਯਤਾ ਕਾਰਨ ਉਸ ਦੁਚਿਤੀ, ਮਨ ਦੇ ਡੁਲਾਓ, ਡਰ ਤੇ ਸ਼ੰਕਿਆਂ ਦਾ ਨਾਸ਼ ਹੋ ਕੇ ਚਿੱਤ ਦੀ ਸਥਿਰਤਾ ਦਾ ਸ਼ਾਨਦਾਰ ਪ੍ਰਗਟਾਵਾ ਵੀ ਹੁੰਦਾ ਦਿੱਸਦਾ ਹੈ।

ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ,- ਆਪਣੇ ਨਾਮ ਅਨੁਸਾਰ ਹੀ ਵਿਸ਼ੇਸ਼ ਰੂਪ ਵਿਚ ਸਤਿਗੁਰੂ ਦੇ ਸ੍ਵਰੂਪ, ਸਤਿਗੁਰੂ ਦੇ ਆਚਾਰ-ਵਿਹਾਰ, ਸਤਿਗੁਰੂ ਦੀਆਂ ਸਿੱਖਾਂ ਦੇ ਪ੍ਰਤੀ ਅਤੇ ਸਮਾਜ ਦੀ ਉੱਨਤੀ ਤੇ ਹਿਤ ਪ੍ਰਤੀ ਜ਼ਿੰਮੇਵਾਰੀਆਂ ਦਾ ਵਰਨਣ ਇਸ ਪੁਸਤਕ ਅੰਦਰ ਪ੍ਰਮੁਖ ਰੂਪ ਵਿਚ ਹੋਇਆ ਹੈ।

ਇਸ ਪੁਸਤਕ ਦੇ ਕੁਝ ਪ੍ਰਸੰਗ ਸੰਤ ਭਾਈ ਰਾਏ ਸਿੰਘ ਜੀ ਤੋਂ ਸੁਣ ਕੇ, ਅਤੇ ਬਹੁਤ ਸਾਰੇ ਪਰਸੰਗ ਭਾਈ ਹਰਮੀਤ ਸਿੰਘ ਜੀ ਕੋਲੋਂ ਸੁਣ ਕੇ ਲਿਖੇ ਗਏ ਹਨ। ਕੁਝ ਇਸ ਕਰਕੇ ਇਹ ਪੁਸਤਕ ਪਰਮਾਣੀਕ ਹੈ ਕਿ ਭਾਈ ਰਾਏ ਸਿੰਘ ਜੀ ਅਤੇ ਭਾਈ ਹਰਮੀਤ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਰਹਿਣ ਦਾ ਅਵਸਰ ਮਿਲਿਆ ਜਿਸ ਕਰਕੇ

ਉਨ੍ਹਾਂ ਦੇ ਦੱਸੇ ਪਰਸੰਗ ਪਰਮਾਣੀਕ ਹਨ। ਭਾਈ ਧਿਆਨ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਭਾਂਵੇਂ ਨਹੀਂ ਪਹੁੰਚ ਸਕੇ ਪਰ ਉਨ੍ਹਾਂ ਨਾਲ ਸੰਬੰਧਤ ਬਹੁਤ ਸਾਰੀਆਂ ਇਤਿਹਾਸਕ ਘਟਨਾਵਾਂ ਉਨ੍ਹਾਂ ਦੇ ਜੀਵਨ ਕਾਲ ਵਿਚ ਹੀ ਵਾਪਰੀਆਂ ਸਨ। ਅਤੇ ਬਾਕੀ ਇਸ ਕਰਕੇ ਕਿ ਇਸ ਪੁਸਤਕ ਦੀ ਕਥਾ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਅਸਾਂ ਅਕਸਰ ਸ਼ਾਮ ਦੇ ਦੀਵਾਨਾਂ ਵਿਚ ਆਪਣੇ ਸ੍ਰੀਮੁਖ ਤੋਂ ਕਰਦਿਆਂ ਵੇਖਿਆ ਸੁਣਿਆਂ ਹੈ। ਉਹ ਕਥਾ ਅੱਜਕਲ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ 'ਨਾਮ ਜਪਣ ਸਮੇਂ ਟੇਪ ਰੀਕਾਰਡ ਰਾਹੀਂ ਸੁਣਾਈ ਜਾਂਦੀ ਹੈ।

ਇਹ ਪੁਸਤਕ ਮੁਖ ਰੂਪ ਵਿਚ ਇਤਿਹਾਸਿਕ ਪੁਸਤਕ ਨਹੀਂ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਕੌਤੁਕਾਂ ਦਾ ਭਗਤੀ ਪੂਰਨ ਵਰਨਣ ਹੈ। ਫਿਰ ਵੀ ਇਸ ਪੁਤਸਕ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਾਮਧਾਰੀ ਸਮਾਜ ਦੀ ਬੁਨਿਆਦ, ਉਸ ਦੀ ਚੜ੍ਹਤ ਤੇ ਉਸ ਦੀਆਂ ਵਿਸ਼ੇਸ਼ ਇਤਿਹਾਸਕ ਘਟਨਾਵਾਂ ਉਪਰ ਇਕ ਐਸੀ ਸਟੀਕ ਟਿੱਪਣੀ ਮੌਜੂਦ ਹੈ- ਜੋ ਹੋਰ ਕਿਸੇ ਵੀ ਇਤਿਹਾਸਕ ਗ੍ਰੰਥ ਦੇ ਮੁਕਾਬਲੇ ਸੰਵੇਦਨਸ਼ੀਲ, ਮਨੋਵਿਗਿਆਨਕ ਤੇ ਇਤਿਹਾਸਕ ਪੱਖ ਤੋਂ ਪਰਮਾਣੀਕ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਸਤਿਗੁਰੂ ਬਾਲਕ ਸਿੰਘ ਜੀ ਦੀ ਸੇਵਾ ਵਿਚ ਜਾਣਾ ਤੇ ਉਥੋਂ 'ਗੁਰਤਾ' ਦੀ ਜ਼ਿੰਮੇਵਾਰੀ ਲੈ ਕੇ ਭੈਣੀ ਸਾਹਿਬ ਆਉਣ ਤੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਦਾ ਵਰਨਣ ਇਸ ਵਿਚ ਹੈ। ਸ੍ਰੀ ਅੰਮ੍ਰਿਤਸਰ ਤੇ ਸ੍ਰੀ ਅਨੰਦਪੁਰ ਦੀ ਸੰਗਤ ਸਮੇਤ ਯਾਤ੍ਰਾ ਦੇ ਪਰਸੰਗ ਹਨ। ਮਲੇਰ ਕੋਟਲੇ ਦੇ ਸਾਕੇ ਦਾ ਵਰਨਣ ਵੀ ਹੈ ਅਤੇ ਫਿਰ ਗ੍ਰਿਫ਼ਤਾਰ ਹੋਣ ਤੇ ਬਰਮਾ ਜਾਣ ਨਾਲ ਪੁਸਤਕ ਦੀ ਸਮਾਪਤੀ ਹੈ।

ਇਕ ਗੱਲ ਇਸ ਪੁਸਤਕ ਤੋਂ ਉਘੜਵੇਂ ਰੂਪ ਵਿਚ ਪਰਮਾਣਿਤ ਹੁੰਦੀ ਹੈ ਕਿ ਸਤਿਗੁਰੂ ਰਾਮ ਸਿਘ ਜੀ ਦਾ ਆਦਰਸ਼ ਦਸਮ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਸਨ। ਭਾਈ ਰਾਏ ਸਿੰਘ ਜੀ ਦੇ ਹਜ਼ੂਰ ਸਾਹਿਬ ਦੇ ਸਫਰ ਦੌਰਾਨ ਘਟੀਆਂ ਘਟਨਾਵਾਂ ਦੇ ਵਰਨਣ ਤੋਂ ਪਤਾ ਲਗਦਾ ਹੈ ਕਿ ਸਤਿਗੁਰੂ ਦੀ ਸਿੱਖ ਲਾਲ ਕੈਸੀ ਪ੍ਰੀਤ ਹੁੰਦੀ ਹੈ ਤੇ ਉਸ ਦਾ ਨਿਰਬਾਹ ਉਹ ਕਿਵੇਂ ਕਰਦੇ ਹਨ। ਭਾਈ ਰਾਏ ਸਿੰਘ ਜੀ ਦੇ ਹਜ਼ੂਰ ਸਾਹਿਬ ਨੂੰ ਜਾਣ ਵੇਲੇ ਜੋ ਉਪਦੇਸ਼ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਉਨ੍ਹਾਂ ਨੂੰ ਮਿਲਦਾ ਹੈ- ਉਹ ਸਤਿਗੁਰੂ ਦੀ ਉਸ ਚਾਹ ਦਾ ਪਤਾ ਦੇਂਦਾ ਹੈ- ਜੋ ਉਹ ਸਿੱਖ ਦੇ ਸ੍ਵਰੂਪ ਵਿਚੋਂ ਵੇਖਣਾ ਚਾਹੁੰਦੇ ਹਨ।

ਸ੍ਰੀ ਅੰਮ੍ਰਿਤਸਰ ਦੀ ਯਾਤ੍ਰਾ ਸਮੇਂ ਸਰਕਾਰ ਅੰਗ੍ਰੇਜ਼ੀ ਦੇ ਅੰਗ੍ਰੇਜ਼ ਤੇ ਦੇਸੀ ਅਫ਼ਸਰਾਂ ਦੇ ਪ੍ਰਤੀ ਵਿਵਹਾਰ ਤੋਂ ਆਪ ਦੀ ਉੱਚੀ ਤੇ ਸਮਦਰਸ਼ੀ ਸ਼ਖ਼ਸੀਅਤ ਅਤੇ ਜਾਹੋ ਜਲਾਲ ਉਭਰ ਕੇ ਪ੍ਰਗਟ ਹੁੰਦੇ ਹਨ।

ਸ੍ਰੀ ਅੰਮ੍ਰਿਤਸਰ ਦੀ ਯਾਤ੍ਰਾ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਰਗਰਮੀਆਂ ਵਿਚੋਂ ਇਕ ਪ੍ਰਮੁੱਖ ਪਰਸੰਗ ਉਪਰ ਚਾਨਣਾ ਪਾਉਂਦੀ ਹੈ। ਇਸ ਪਰਸੰਗ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਤਕ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਕਿੰਨਾ ਵਡਾ ਪਸਾਰ ਹੋ ਚੁਕਾ ਸੀ। ਅਪਾਰ ਸੰਗਤ ਉਸ ਵੇਲੇ ਆਪ ਜੀ ਦੇ ਦਰਸ਼ਨਾਂ ਲਈ ਉਮਡੀ ਹੋਈ ਸੀ। ਸਤਿਗੁਰਾਂ ਦੇ ਮਨ ਵਿਚ ਗੁਰਦੁਵਾਰਾ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਤੀ ਕੈਸੀ ਬੇਮਿਸਾਲ ਸ਼ਰਧਾ ਭਗਤੀ ਸੀ। ਦੂਜੇ ਪਾਸੇ ਪੁਜਾਰੀਆਂ ਦੇ ਇਕ ਵਰਗ ਦੇ ਮਨ ਵਿਚ ਤੰਗ ਨਜ਼ਰੀ ਸੀ, ਤੇ ਪੁਜਾਰੀਆਂ ਦੇ ਇਕ ਦੂਜੇ ਵਰਗ ਦੇ ਮਨ ਵਿਚ ਸਤਿਗੁਰਾਂ ਦੇ ਪ੍ਰਤੀ ਆਜਜ਼ੀ ਅਤੇ ਸ਼ਰਧਾ ਦਾ ਭਾਵ ਵੀ ਸੀ।

ਅਕਾਲ ਤਖ਼ਤ ਦੇ ਪੁਜਾਰੀ ਨੇ ਸਤਿਗੁਰਾਂ ਨੂੰ ਸਿੱਖੀ ਰਹਿਤ ਤੋੜਣ ਦਾ ਦੋਸ਼ੀ ਦੱਸ ਕੇ ਤਨਖ਼ਾਹ ਲਗਵਾਣ ਲਈ ਕਿਹਾ— ਜਦੋਂ ਕਿ ਦਰਬਾਰ ਸਾਹਿਬ ਸ੍ਰੀ ਹਰਿਮੰਦਿਰ ਸਾਹਿਬ ਦੇ ਪੁਜਾਰੀਆਂ-ਗ੍ਰੰਥੀਆਂ ਨੇ ਸਤਿਗੁਰੂ ਜੀ ਦਾ ਸ਼ਰਧਾ ਭਗਤੀ ਨਾਲ ਸਵਾਗਤ ਕੀਤਾ, ਸਨਮਾਨ ਵਜੋਂ ਸਿਰੋਪਾਓ, ਬਸਤਰ ਤੇ ਮੋਹਰਾਂ ਵੀ ਭੇਟ ਕੀਤੀਆਂ। ਪਰ ਸਤਿਗੁਰੂ ਜੀ ਨੇ ਮਾਇਆ ਤੇ ਬਸਤਰ ਲੈਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਇਹ ਗੁਰੂ ਸਥਾਨ ਪੂਜਣ ਯੋਗ ਹੈ। ਏਥੇ ਭੇਟ ਚੜ੍ਹਾਉਣੀ ਹੈ। ਫਿਰ ਵੀ ਪੁਜਾਰੀਆਂ ਦੀ ਭਾਵਨਾ ਨੂੰ ਮੁਖ ਰੱਖਦਿਆਂ ਕੇਵਲ ਮਿਸਰੀ ਦੇ ਗੋਟੇ ਹੀ ਪਰਵਾਨ ਕੀਤੇ। ਦਸਤਾਰਾ, ਦੁਸ਼ਾਲਾ ਤੇ ਗੋਟੇ ਵਾਲੇ ਬਸਤਰ ਪਰਵਾਨ ਨਹੀਂ ਕੀਤੇ। ਆਪਣੇ ਵੱਲੋਂ ਗ੍ਰੰਥੀ ਸਿੰਘ ਨੂੰ ਮਾਇਆ ਦੀ ਬਖ਼ਸ਼ਿਸ਼ ਕੀਤੀ। ਪੁਜਾਰੀ ਨੂੰ ਵੀ ਭੇਟਾ ਦਿੱਤੀ, ਸ਼ਬਦ ਕੀਰਤਨ ਕਰਨ ਵਾਲੇ ਰਬਾਬੀਆਂ ਨੂੰ ਵੀ ਰੁਪਏ ਦਿੱਤੇ। ਦਰਬਾਰ ਦੇ ਇਕ ਸੇਵਕ ਨੂੰ ਸੋਨੇ ਦੀ ਮੋਹਰ ਬਖ਼ਸ਼ੀ। ਅਤੇ ਆਪਣੇ ਬਾਰੇ ਫੁਰਮਾਇਆ–

*"ਮੈਂ ਹੌਂ ਸੇਵਕ ਇਸ ਦਰਬਾਰੇ।<br>
ਦਾਸਨ ਕੋ ਭੀ ਦਾਸ ਪਿਆਰੇ।<br>
ਲੈਣਾ ਨਹਿ ਮੋਕੋ ਇਹ ਨੀਕੋ।<br>
ਸੇਵਾ ਕਰਨ ਚਹੂੰ ਸਭ ਹੀ ਕੋ।<br>
ਮੇਰੀ ਬੰਦਨ ਬਾਰੰਬਾਰੇ।<br>
ਆਹਿ ਏਸ ਸਚੇ ਗੁਰਦੁਆਰੇ।*

ਅਤੇ ਦਰਬਾਰ ਸਾਹਿਬ ਦੇ ਗ੍ਰੰਥੀ ਬਾਰੇ ਭਾਈ ਧਿਆਨ ਸਿੰਘ ਜੀ ਨੇ ਲਿਖਿਆ ਹੈ–

*"ਬੜੇ ਗ੍ਰੰਥੀ ਜੋੜੇ ਪਾਨ(ਹੱਥ)।<br>
ਖੜੇ ਹੋਏ ਕਰ ਕੀਆ ਬਖਾਨ।<br>
ਪੂਰਨ ਪੁਰਖ ਅਹੋ ਪ੍ਰਭ ਆਪ।<br>
ਆਜ ਆਪ ਕੋ ਬਡ ਪਰਤਾਪ।<br>
ਪਾਈ ਜਿਨ, ਸੇਵਾ ਤੇ ਪਾਈ।<br>
ਤਾਤ (ਪੁਤਰ) ਰਹੇ ਲਹਿਣੇ ਹੱਥ ਆਈ।<br>
ਮੂਰਤਿ ਭਜਨ ਆਪ ਨੇ ਧਾਰੀ।<br>
ਲਾਖੋਂ ਜੀਵ ਤਰੇ ਭਵ ਬਾਰੀ। (ਭਵਸਾਗਰ)"*

ਇਸ ਤੋਂ ਉਲਟ ਅਕਾਲ ਤਖ਼ਤ ਦੇ ਪੁਜਾਰੀ ਨੇ ਬੇਤੁਕੀ ਸਿੱਖੀ ਦਾ ਵਿਖਾਲਾ ਪਾਇਆ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਤਨਖ਼ਾਹ ਲਵਾਣ ਲਈ ਕਿਹਾ। ਸਤਿਗੁਰਾਂ ਨੇ ਤਨਖਾਹੀਆ ਕਰਾਰ ਦਿੱਤੇ ਜਾਣ ਦੇ ਦੋਸ਼ ਪੁੱਛੇ ਤਾਂ ਉਨ੍ਹਾਂ ਸਾਰਿਆਂ ਦੋਸ਼ਾਂ ਦਾ ਜਵਾਬ ਸੁਣ ਕੇ ਪੁਜਾਰੀ ਨਿਰੁੱਤਰ ਹੋ ਜਾਣ ਤੇ ਵੀ ਆਪਣੀ ਤੰਗ ਨਜ਼ਰੀ ਕਾਰਨ ਅੜਿਆ ਰਿਹਾ।

*"....ਸ੍ਰੀ ਗੁਰ ਕੋ ਤਿਨ ਐਸ ਉਚਾਰੀ"<br>
ਆਦਿ ਆਪ ਤਨਖਾਹ ਲਵਾਓ।<br>
ਕੈਸੀ ਹੈਨ ਪ੍ਰਭ ਕਹੋ ਬਤਾਓ।<br>
ਤੇਰੇ ਸਿਖਨ ਕੀ ਦਸਤਾਰ।<br>
ਉਤਰ ਜਾਤ ਦੀਵਾਨ ਮਝਾਰ।<br>
ਬੇ-ਅਦਬੀ ਕੇਸਨ ਕੀ ਹੁਤੀ।<br>
ਲਾਵਾਂ ਬੇਦ ਨ ਦੇਵੈਂ ਦੁਤੀ।*

ਗ੍ਰੰਥ ਸਾਹਿਬ ਕੇ ਲਾਵਾਂ ਫੇਰੇ।
ਦੇਤੇ ਹੈਂ ਜੇਤੇ ਸਿਖ ਤੇਰੇ।
ਇਹ ਤਨਖਾਹ ਆਪ ਲਗਵਾਊ।
ਦੋ ਬਿਧਿ ਕੀ ਜੋ ਕਹੀ ਸੁਨਾਊ।
ਮਹਾਰਾਜ ਤਬ ਕਿਯੋ ਉਚਾਰੇ।
ਮਸਤੀ ਹੋਇ ਜਬ ਸਿਖਨ ਪਿਆਰੇ।
ਗੁਰ ਨਾਨਕ ਕੀ ਪਿਆਰੀ ਬਾਣੀ।
ਲੂੰ ਲੂੰ ਬੀਚ ਖਾਲਸੇ ਧਾਣੀ।
ਸਬਦ ਗੁਰੂ ਕੋ ਸ੍ਰਵਣ ਸੁਣੇ।
ਬੁਧ ਹਰੀ ਸਿਧ ਹੋਤੀ ਉਨ੍ਹੇ।
ਅਤਿ ਮਸਤੀ ਹੋ ਜਾਤ ਸ੍ਰੀਰਾ।
ਸਾਰ ਨ ਕੂਏ ਪੰਕਜ ਕੀਰਾ।
ਪੱਥਰ ਕੰਟਕ ਪਰ ਗਿਰ ਪਰੇ।
ਜਾਨ ਜਾਨ ਜਿਨ ਸਾਰ ਨ ਜਰੇਂ।
ਪਿਆਰਾ ਸੀਸ ਵਾ ਜਾਨ ਨ ਜਾਕੋ।
ਜ਼ਰਾ ਕਾਮ ਕਿਆ ਦੇਵੈ ਤਾਕੋ।
ਜਿਨ ਕੌ ਲਾਗੈ ਪੂਰਨ ਪ੍ਰੇਮ।
ਭੂਲ ਜਾਤ ਸਭ ਹੀ ਸੁਧ ਨੇਮ।
ਬਾਣੀ ਗੁਰ ਪਰ ਸੀਸ ਵਿਕਾਇਓ।
ਚਾਹੀਏ ਡੰਨ ਨ ਤਾਕੋ ਲਾਇਓ।
ਕੇਸੀਂ ਸਣ ਇਸਨਾਨ ਕਰਾਵੇਂ।
ਬੇ-ਅਦਬੀ ਜਾ ਅਦਬ ਬਤਾਵੇਂ।
ਸਤਿ ਨਾਮ ਮੁਖ ਮੰਤ੍ਰ ਜਪਾਊਂ।
ਦਸਮ ਗੁਰੂ ਕੀ ਰੀਤ ਚਲਾਊਂ।
ਪੰਛੀ ਪਸੁ ਕੋ ਸਬਦ ਬਤਾਨਾ।
ਚਾਹਤ ਹੌਂ ਸਭ ਕੀ ਕਲਿਆਨਾ।
ਸਮ ਬਗਲੇ ਤੁਮ ਜਿਤੇ ਪੁਜਾਰੀ।
ਏਕ ਟਾਂਗ ਪਰ ਮਛਲੀ ਮਾਰੀ।
ਮੋਤੀ ਸਰ ਕੀ ਸਾਰ ਨ ਜਾਣੇ।
ਬਾਣਾ ਹੰਸਨ ਕਰਤ ਇਆਣੇ।
ਸਿੰਘ ਖਾਲ ਕਰ ਸਿੰਘ ਨਾ ਬਨੈ.....।

ਫਿਰ ਲਾਵਾਂ ਬਾਰੇ ਫੁਰਮਾਉਂਦੇ ਹਨ-

"ਕਾਗਤ ਮਸ ਗ੍ਰੰਥ ਜੀ ਜਾਨੋਂ—(ਕਾਗਜ ਤੇ ਸਿਆਹੀ ਦਾ ਮੇਲ ਹੀ ਮੰਨਦੇ ਓ)
ਬਚਨ ਗੁਰੂ ਕੇ ਨਾਹਿੰ ਪਛਾਨੋ।
ਗੁਰਬਾਣੀ ਪਰ ਨਾਹਿ ਭਰੋਸੋ।
ਲਾਵਾਂ ਬੇਦ ਕਹਿਤ ਹੈ ਮੋ ਸੋ।

ਬੇਦਨ ਸਾਰ ਗ੍ਰੰਥ ਜੀ ਰਚਿਓ।
ਪੜ ਮਾਨੈ ਜੋ ਕਲਿ ਮੈ ਬਚਿਓ।
ਦੋਹਰਾ—ਤੁਮੈ ਗ੍ਰੰਥ ਪਰ ਸਿਦਕ ਨਹੀਂ।
ਤੌ ਤੁਮ ਦੇਹੁ ਸਲਾਹਿ।
ਸਾਚ ਬੇਦ ਸਖਿਆਤ ਇਹ
ਪੰਚ ਪਰਵਾਨ ਕਲਿ ਮਾਹਿ।—(ਇਹ ਪੰਜਵਾਂ ਵੇਦ ਹੈ)
ਪੜ ਬਾਣੀ ਹੋਏ ਸਕਤੀ ਵੰਤ।
ਸਾਰ ਨ ਤੁਮ ਕੋ ਜਾਣੀ ਸੰਤ (ਗੁਰੂ ਦੀ)
ਪੂਜਾ ਧਾਨ ਤੁਮਰੀ ਮਤ ਮਾਰੀ।
ਰਾਖੋ ਤੁਮ ਕੌਡੀ ਕੀ ਯਾਰੀ।
ਮੈਂ ਤੌ ਤਖਤ ਗੁਰੂ ਕਾ ਬੰਦਾ।
ਬਹੁ ਤਨਖਾਹੀ ਗੁਰ ਘਰ ਸੰਦਾ।
ਆਦਿ ਛਡਾਈ ਚੋਰੀ ਯਾਰੀ।
ਇਹੁ ਤਨਖਾਹ ਮੋਹਿ ਕੋ ਭਾਰੀ।
ਸੁਰਾ ਪਾਨ ਛੁਡਵਾਏ ਕਬਾਬ।
ਜੂਆ ਕੂੜ ਜੇ ਕਰਮ ਖਰਾਬ।
ਇਤਿਆਦਿਕ ਤਨਖਾਹਾਂ ਜੇਤੀ।
ਦੇਣਹਾਰ ਮੈ ਗੁਰ ਘਰ ਤੇਤੀ।
ਔਰ ਅਫੀਮ ਵਾ ਧੂਮਰਪਾਨ।
ਬਹੁਤ ਵਿਕਰਮ ਛਡਾਏ ਜਾਨ।
ਕੌਣ ਕੌਣ ਤਨਖਾਹ ਗਣੀਜੈ।
ਗੁਰ ਘਰ ਕੀ ਮੋਰੇ ਸੇ ਲੀਜੈ।
ਬੋਲਾ ਫੀਕਾ ਹੋਇ ਪੁਜਾਰੀ।
ਬਿਨ ਦਸਤਾਰ ਭਲੀ ਬਿਧਿ ਸਾਰੀ।....."

'ਸਤਿਗੁਰ ਬਿਲਾਸ' ਵਿਚ ਦਿੱਤੇ ਦੋਹਾਂ ਤਰ੍ਹਾਂ ਦੇ (ਗੁਰਦਵਾਰਾ) ਪਰਸੰਗ ਨੂੰ ਜੇ ਮਿਸਾਲ ਮੰਨ ਲਿਆ ਜਾਵੇ ਤਾਂ ਇਸ ਨੂੰ ਅੱਜ ਦੇ ਨਾਮਧਾਰੀ ਸਿਖ ਸਮਾਜ ਅਤੇ ਗ਼ੈਰ ਨਾਮਧਾਰੀ ਸਿੱਖ ਸਮਾਜ — ਸਮੇਤ ਗੁਰਧਾਮਾ ਤੇ ਰਹਿਤ ਮਰਯਾਦਾ — ਪਰਸਪਰ ਮਿਲ ਬਹਿਣ ਲਈ ਸਾਂਝੇ ਦ੍ਰਿਸ਼ਟੀਕੋਨ ਦਾ ਆਧਾਰ ਬਣਾਇਆ ਜਾ ਸਕਦਾ ਹੈ।

ਸਿੱਖ ਤੇ ਸਤਿਗੁਰੂ ਦੇ ਪਰਸਪਰ ਸੰਬੰਧਾਂ ਵਿਚ ਇਤਿਹਾਸਕ-ਧਾਰਮਕ ਸੰਸਕਾਰਾਂ, ਸਮੇਂ ਦੀਆਂ ਸਿਆਸੀ ਤੇ ਧਾਰਮਕ ਸਥਿਤੀਆਂ ਦੇ ਰੂਬਰੂ ਕੈਸੇ ਕੈਸੇ ਮਾਨਸਿਕ ਦ੍ਵੰਦ੍ਵ ਵਿਚੋਂ ਲੰਘਣਾ ਪੈਂਦਾ ਹੈ—ਇਸ ਦਾ ਮਨੋਵਿਗਿਆਨਕ ਚਿਤਰਨ ਭਾਈ ਧਿਆਨ ਸਿੰਘ ਜੀ ਨੇ ਜਿਵੇਂ ਕੀਤਾ ਹੈ- ਉਸ ਦੀ ਤੁਲਨਾ ਇਤਿਹਾਸ ਦੇ ਕਿਸੇ ਵੀ ਹਾਦਸੇ ਜਾਂ ਕਿਸੇ ਵੀ ਖੰਡ ਵਿਚੋਂ ਲੱਭਣੀ ਔਖੀ ਹੈ। ਜਿਵੇਂ ਮਲੇਰ ਕੋਟਲੇ ਦੇ ਸਾਕੇ ਦੇ ਵਰਨਣ ਵਿਚੋਂ ਮਿਲਦੀ ਹੈ। ਦੋਵੇਂ ਧਿਰਾਂ ਆਪਣੀ ਆਪਣੀ ਥਾਂ ਤੇ ਸਹੀ ਹਨ ਪਰ ਦੋਵੇਂ ਹੀ ਇਕ ਦੂਜੇ ਨਾਲ ਅਸਹਿਮਤ ਹਨ। ਸਤਿਗੁਰੂ ਸਿੱਖਾਂ ਦੀਆਂ ਭਾਵਨਾਵਾਂ ਦੇ ਕਦਰਦਾਨ ਹਨ- ਉਨ੍ਹਾਂ ਨਾਲ ਜੁੜੇ ਹਨ, ਪਰ ਚਾਹੁੰਦੇ ਹਨ ਕਿ ਆਵਾ ਪੱਕ ਲਵੇ। ਸਿੱਖ ਜੇ ਉਸ ਵੇਲੇ ਸਤਿਗੁਰਾਂ ਦੀ ਭਾਵਨਾ ਨੂੰ ਸਮਝ ਕੇ ਆਪਣੀ ਸ਼ਹੀਦੀ ਦੇ

ਪਰਵ ਨੂੰ ਕੁਝ ਅਗਾਂਹ ਪਾਉਣਾ ਮੰਨ ਜਾਂਦੇ ਤਾਂ ਪੰਜਾਬ ਦਾ ਹੀ ਨਹੀਂ ਪੂਰੇ ਹਿੰਦੁਸਤਾਨ ਦਾ ਇਤਿਹਾਸ ਹੋਰ ਤਰ੍ਹਾਂ ਲਿਖਿਆ ਜਾਂਦਾ। ਸੰਤ ਧਿਆਨ ਸਿੰਘ ਜੀ ਨੇ ਉਸ ਸਾਰੀ ਸਥਿਤੀ ਨੂੰ ਜਿਵੇਂ ਵੇਖਿਆ ਤੇ ਜਿਵੇਂ ਪੇਸ਼ ਕੀਤਾ ਹੈ- ਉਸ ਤੋਂ ਇਹ ਪੁਸਤਕ ਮਾਨਸਿਕ ਵਿਸ਼ਲੇਸ਼ਣ ਦੇ ਪੱਖੋਂ ਬੇਮਿਸਾਲ ਹੈ।

ਜਦੋਂ ਇਹ ਪੁਸਤਕ ਲਿਖੀ ਗਈ ਸੀ ਓਦੋਂ ਜੋ ਵੀ ਗੁਰਮਤ ਸਾਹਿਤ ਲਿਖਿਆ ਜਾਂਦਾ ਸੀ, ਉਸ ਦੀ ਭਾਸ਼ਾ ਆਮ ਤੌਰ ਤੇ ਬ੍ਰਿਜ ਭਾਸ਼ਾ ਹੁੰਦੀ ਸੀ- ਤੇ ਆਮ ਤੌਰ ਤੇ ਰਚਨਾ-ਕਾਵਿ ਰੂਪ ਵਿਚ ਕੀਤੀ ਜਾਂਦੀ ਸੀ। ਉਸ ਜ਼ਮਾਨੇ ਵਿਚ ਇਸ ਭਾਸ਼ਾ ਨੂੰ ਸਮਝਣ ਵਾਲਿਆਂ ਦੀ ਵੀ ਕਮੀ ਨਹੀਂ ਸੀ। ਪਰ ਸਮੇਂ ਦੇ ਬਦਲਨ ਨਾਲ ਲਿਖਣ ਤੇ ਪੜ੍ਹਣ ਵਾਲੀਆਂ ਦੋਹਾਂ ਧਿਰਾਂ ਦੀ ਹੀ ਸਮਝ ਤੇ ਸਵਾਦ ਵੀ ਬਦਲ ਗਏ ਹਨ। ਅੱਜ ਕਲ੍ਹ ਬ੍ਰਿਜ ਭਾਸ਼ਾ ਵਿਚ ਲਿਖਣ ਤੇ ਸਮਝਣ ਵਾਲਿਆਂ ਦੀ ਗਿਣਤੀ ਬਹੁਤ ਘਟ ਗਈ ਹੈ। ਇਸ ਲਈ ਏਸ ਕਾਵਿ ਪੁਸਤਕ ਦੇ ਤੀਜੇ ਸੰਸਕਰਨ ਨੂੰ ਪ੍ਰਕਾਸ਼ਿਤ ਕਰਨ ਸਮੇਂ ਨਾਮਧਾਰੀ ਦਰਬਾਰ ਦੇ ਪਰਬੰਧਕਾਂ ਨੇ ਪਾਠਕਾਂ ਦੀ ਸਹੂਲਤ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਸ ਕਾਵਿ ਰਚਨਾ ਵਿਚ ਵਰਤੇ ਗਏ ਅਉਖੇ ਸ਼ਬਦਾਂ ਦੇ ਅਰਥ ਹਰ ਪੰਨੇ ਦੇ ਹੇਠਲੇ ਹਿੱਸੇ ਵਿਚ ਪਾਦ ਟਿਪਣੀਆਂ ਦੇ ਰੂਪ ਵਿਚ ਦੇ ਦਿੱਤੇ ਹਨ। ਅਉਖੇ ਸ਼ਬਦਾਂ ਦੇ ਸ਼ਬਦਾਰਥ ਦੇਣ ਦੀ ਕਿਰਪਾ ਪੰਡਿਤ ਗੋਪਾਲ ਸਿੰਘ ਜੀ ਅਤੇ ਸੰਤ ਮਾਸਟਰ ਦਰਸ਼ਨ ਸਿੰਘ ਜੀ ਨੇ ਕੀਤੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕਿਰਪਾ ਨਾਲ ਪਿਛਲੇ ਕੁਝ ਸਾਲਾਂ ਵਿਚ ਬਹੁਤ ਸਾਰੀਆਂ ਨਵੀਆਂ — ਪੁਰਾਣੀਆਂ ਪੁਸਤਕਾਂ ਦਾ ਪ੍ਰਕਾਸ਼ਨ ਹੋਇਆ ਹੈ। ਕੁਝ ਕੁ ਉਨ੍ਹਾਂ ਪੁਸਤਕਾਂ ਦਾ ਜ਼ਿਕਰ ਚੱਕ੍ਰਵਰਤੀ ਜੀ ਨੇ ਇਸ ਪੁਸਤਕ ਦੀ ਭੂਮਿਕਾ ਵਿਚ ਕੀਤਾ ਹੈ — ਜੋ ਉਸ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਨਾਲ ਪ੍ਰਕਾਸ਼ਿਤ ਹੋਈਆਂ ਸਨ। ਅੱਜ ਕਲ੍ਹ ਫਿਰ ਉਹ ਉਪਲਬਧ ਨਹੀਂ ਹਨ। ਅਸੀਂ ਇਸ ਪੁਸਤਕ ਦੀ ਤੀਜੀ ਛਾਪ ਤੋਂ ਆਸ ਕਰਦੇ ਹਾਂ — ਕਿ ਉਨ੍ਹਾਂ ਪੁਸਤਕਾਂ ਨੂੰ ਵੀ ਪਾਠਕਾਂ ਦੀ ਨਜ਼ਰ ਸਾਹਮਣੇ ਲਿਆਂਦਾ ਜਾਏਗਾ — ਜਿਹੜੀਆਂ ਪਹਿਲਾਂ ਛਪੀਆਂ ਤਾਂ ਸਨ — ਪਰ ਹੁਣ ਉਪਲਬਧ ਨਹੀਂ ਹਨ। ਸ੍ਰੀ ਐਚ. ਐਸ. ਹੰਸਪਾਲ ਕਾਫ਼ੀ ਸਮੇਂ ਤੋਂ ਪ੍ਰਕਾਸ਼ਨ ਦੇ ਇਸ ਕੰਮ ਵਿਚ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਆ ਰਹੇ ਨੇ, ਇਹ ਪੁਸਤਕ ਵੀ ਉਸੇ ਸੇਵਾ ਦੇ ਫਲਸਰੂਪ ਹੀ ਮੁੜ ਪ੍ਰਕਾਸ਼ਨ ਵਿਚ ਆ ਰਹੀ ਹੈ।

ਅਮਰ ਭਾਰਤੀ
੯-੧-੯੮

# ਪਰਵੇਸ਼ਿਕਾ

ਇਤਿਹਾਸ ਕੌਮਾਂ ਦੀ ਜਾਨ ਹੈ, ਇਹ ਫਿਕਰਾ ਤਕਰੀਬਨ ਆਮ ਇਤਿਹਾਸਕ ਪੁਸਤਕਾਂ ਦੀ ਭੂਮਿਕਾ ਵਿੱਚ ਕਿਸੇ ਨਾ ਕਿਸੇ ਲਹਿਜ਼ੇ ਵਿਚ ਵਰਤਿਆ ਹੁੰਦਾ ਹੈ ਤੇ ਹੈ ਵੀ ਠੀਕ। ਜਿਸ ਕੌਮ ਦਾ ਇਤਿਹਾਸ ਹੀ ਨਹੀਂ ਉਹ ਕੌਮ ਹੈ ਹੀ ਕੀ? ਉਸ ਦੀ ਜਵਾਨ ਪਨੀਰੀ ਵਿੱਚ ਅਪਣੀ ਕੌਮ ਪ੍ਰਤੀ ਸ਼ੁਧਾ ਕਿਵੇਂ ਪੈਦਾ ਹੋ ਸਕਦੀ ਹੈ? ਕੋਈ ਗਵਾਂਢੀ ਕੌਮ ਉਸ ਕੌਮ ਸੰਬੰਧੀ, ਉਸ ਦੀਆਂ ਕੁਰਬਾਨੀਆਂ, ਉਸ ਦੇ ਸੂਰਬੀਰਾਂ, ਧਰਮਾਤਮਾਂ ਤੇ ਹੋਰ ਕੌਮੀ ਖਿਦਮਤ ਗਾਰਾਂ ਬਾਬਤ ਕੀ ਜਾਣ ਸਕਦੀ ਹੈ। ਇਤਿਹਾਸਕ ਖਜ਼ਾਨੇ ਤੋਂ ਖਾਲੀ ਕੌਮ ਚੰਗੇਰਾ ਤੇ ਸੁਹਣੇਰਾ ਜੀਵਨ ਕਾਇਮ ਨਹੀਂ ਰਖ ਸਕਦੀ। ਉਹ ਇਕ ਮੁਰਦਾ ਜੇਹੀ ਸੰਸਥਾ ਬਣ ਜਾਂਦੀ ਹੈ।

ਅੱਜ ਜੋ ਥਾਂ ਸਾਹਿਤ ਵਿਚ ਇਤਿਹਾਸ ਨੂੰ ਦਿਤੀ ਗਈ ਹੈ, ਉਹ ਪਹਿਲਿਆਂ ਸਮਿਆਂ ਵਿਚ ਨਹੀਂ ਸੀ। ਪਹਿਲੇ ਸਮਿਆਂ ਵਿੱਚ ਇਤਿਹਾਸ ਕਾਇਮ ਰਖਣ ਦੇ, ਪੁਸਤਕ ਰਚਨਾ ਤੋਂ ਬਿਨਾਂ, ਹੋਰ ਵੀ ਅਨੇਕਾਂ ਸਾਧਨ ਸਨ। ਜੇਹਾ ਕਿ ਅਸ਼ੋਕ ਰਾਜ ਸਮੇਂ ਸਤੂਪ ਬਣਾ ਕੇ ਉਹਨਾਂ ਉਤੇ ਘਟਨਾਕ੍ਰਮ ਅਤੇ ਸ਼ਾਹੀ ਫਰਮਾਨ ਅੰਕਿਤ ਕਰਨੇ, ਪ੍ਰਸਿਧ ਸਥਾਨਾਂ ਵਿੱਚ ਮੂਰਤੀ ਰਚਨਾ ਕਰਨੀ। ਤਾਮਰ ਪਤ੍ਰ ਆਦਿਕ ਤੇ ਲਿਖਕੇ ਜਾਂ ਚਾਰਣ ਅਤੇ ਭੱਟਾਂ ਦੀ ਜ਼ਬਾਨੀ ਇਤਿਹਾਸ ਜੀਵਤ ਰਖਿਆ ਜਾਂਦਾ ਸੀ।

ਹਰੇਕ ਉਹ ਸੰਪ੍ਰਦਾਇ, ਉਹ ਘਰਾਣਾ ਜੋ ਆਪਣੇ ਆਪ ਨੂੰ ਕੁਝ ਵਿਸ਼ੇਸ਼ ਖਿਆਲ ਕਰਦਾ ਹੈ, ਆਪਣਾ ਇਤਿਹਾਸ ਲਿਖਣ ਲਈ ਬੇ-ਸਬਰ ਹੋ ਰਿਹਾ ਹੈ। ਅਨੇਕਾਂ ਇਤਿਹਾਸ ਲਿਖੇ ਗਏ ਹਨ, ਲਿਖੇ ਜਾ ਰਹੇ ਹਨ ਤੇ ਲਿਖੇ ਜਾਣਗੇ। ਪਰ ਅਸੀਂ ਨਾਮ ਸਿਮਰਨ ਵਿੱਚ ਅਜੇਹੇ ਤੱਲੀਨ ਰਹੇ ਹਾਂ, ਪ੍ਰੇਮ ਤੇ ਸ਼ੁਧਾ ਦੀ ਭਿਨੀ ਭਿਨੀ ਮਸਤੀ ਨੇ ਸਾਨੂੰ ਦੁਨੀਆਂ ਦਾਰੀ ਵਲੋਂ ਅਜੇਹਾ ਬੇਖਬਰ ਕਰ ਛਡਿਆ ਹੈ ਕਿ ਸਾਨੂੰ ਇਤਿਹਾਸ ਦੀ ਏਨੀ ਬਹੁਤੀ ਲੜ ਨਹੀਂ ਪ੍ਰਤੀਤ ਹੋ ਰਹੀ, ਜਿੰਨੀ ਕਿ ਆਮ ਕੌਮਾਂ, ਸੰਪ੍ਰਦਾਵਾਂ ਤੇ ਖਾਸ ਖਾਸ ਘ੍ਰਾਣਿਆਂ ਨੂੰ ਪ੍ਰਤੀਤ ਹੋ ਰਹੀ ਹੈ। ਸਾਡੇ ਵਿੱਚ ਭਾਵੇਂ ਬਾਹਰੀ ਸਿਖਿਆ ਦੀ ਕਾਫੀ ਘਾਟ ਹੈ ਪਰ ਆਤਮਿਕ ਤੌਰ ਤੇ ਅਸੀਂ ਪਰੀ ਪੂਰਣਤਾ ਦਾ ਰਸ ਮਾਣ ਰਹੇ ਹਾਂ। ਸਾਡਾ ਅਜੇ ਤੱਕ ਮੁਕੱਮਲ ਇਤਿਹਾਸ ਨਹੀਂ ਲਿਖਿਆ ਜਾ ਸਕਿਆ। ਇਸ ਦਾ ਕਾਰਨ ਸਾਡੀ ਅਯੋਗਤਾ ਜਾਂ ਅਨਗਹਿਲੀ ਨਹੀਂ ਬਲਕਿ ਇਸ ਵਿਚ ਵਰਤਮਾਨ ਨਜ਼ਾਮ ਦਾ ਹੀ ਬਹੁਤ ਸਾਰਾ ਹੱਥ ਹੈ, ਜਿਸ ਨੇ ਅਧੀ ਸਦੀ ਤੋਂ ਜ਼ਿਆਦਾ ਸਾਡੇ ਨਾਲ ਉਹ ਕੋਝਾ ਵਰਤਾਉ ਕੀਤਾ, ਜਿਸ ਨੂੰ ਅਸੀਂ ਹੀ ਸਾਂ ਜੋ ਬਰਦਾਸ਼ਤ ਕਰ ਗਏ। ਸਾਡੇ ਥਾਂ ਕੋਈ ਹੋਰ ਕੌਮ ਹੁੰਦੀ ਤਾਂ ਅੱਜ ਨੂੰ ਉਹ ਸ਼ਾਇਦ ਧਰਤੀ ਦੇ ਤਖਤੇ ਤੋਂ ਹੀ ਉਠ ਜਾਂਦੀ ਤੇ ਉਸ ਦਾ ਕੋਈ ਨਾਮ ਲੇਵਾ ਵੀ ਨਜ਼ਰ ਨਾ ਪੈਂਦਾ। ਪਰ ਉਹ ਲੋਕ ਜੋ ਸਾਡੀ ਸੰਪ੍ਰਦਾਇ ਵਿਚ ਨਵੀਨ ਅਸਰਾਂ ਤੋਂ ਮੁਤਾਸਰ ਹੋਏ, ਉਹ ਲੋਕ ਜਿੰਨ੍ਹਾਂ ਨੂੰ ਸਾਡੀ ਸੰਪ੍ਰਦਾਇ ਦੀ ਕਦੇ ਇਕ ਅਧ ਝਲਕ ਪਈ ਹੈ ਤੇ ਉਹ ਲੋਕ ਜਿਨ੍ਹਾਂ ਨੂੰ ਅਸੀਂ ਆਪਨਾ ਆਪ ਵਿਖਾਣਾ ਚਾਹੁੰਦੇ ਹਾਂ, ਸਾਡਾ ਇਤਿਹਾਸ ਮੰਗਦੇ ਹਨ ਤਾਂ ਅਸੀਂ ਇਕ ਹਉਕਾ ਭਰਕੇ ਚੁਪ ਰਹਿ ਜਾਂਦੇ ਹਾਂ।

ਪਹਿਲੇ ਦਿਨਾਂ ਵਿੱਚ ਸਾਡੇ ਪੰਥ ਦੀ ਵਿਧੀ ਸਾਡੇ ਸੁੱਛ ਅਚਾਰਣ ਕਰਕੇ, ਸਾਡੀ ਸਭਜਤਾ ਕਰਕੇ ਤੇ ਸਾਡੀ ਨਾਮ ਮਈ ਜਿੰਦਗੀ ਕਰਕੇ ਹੋ ਰਹੀ ਸੀ। ਕੱਟਰ ਤੋਂ ਕੱਟਰ ਵਿਅਕਤੀ

ਅੱਖੜ ਤੋਂ ਅੱਖੜ ਉਜੱਡ ਮਨੁਖ ਕਿਸੇ ਵੀ ਨਾਮਧਾਰੀ ਦੇ ਦਰਸ਼ਨ ਮਾਤ੍ਰ ਤੋਂ ਪ੍ਰਭਾਵਿਤ ਹੋਏ ਬਿਨਾ ਨਹੀਂ ਸੀ ਰਹਿ ਸਕਦਾ। ਨਾਮਧਾਰੀ ਦੀ ਸੰਗੀਤ ਭਰੀ ਸੁਰ ਵਿਚ ਉਹ ਤਾਸੀਰ ਸੀ, ਜਿਹੜੀ ਕ੍ਰਿ ਸ੍ਰੋਤਿਆਂ ਨੂੰ ਮੰਤ੍ਰ ਮੁਗਧ ਕਰ ਦੇਂਦੀ ਤੇ ਉਨ੍ਹਾਂ ਦੇ ਅੰਦਰ ਖੁਦ ਬਖੁਦ ਪ੍ਰੇਰਣਾ ਜਗਾਂਦੀ ਕਿ ਨਾਮਧਾਰੀ-ਜੀਵਨ ਇਕ ਉਚਾ ਤੇ ਪਵਿਤ੍ਰ ਜੀਵਨ ਹੈ। ਨਾਮਧਾਰੀ ਸ਼ਬਦ-ਟੇਕ ਨੇ ਕਾਨ੍ਹ ਦੀ ਮੁਰਲੀ ਵਾਂਗ ਇੱਕ ਅਜੇਹਾ ਵਾਯੂ ਮੰਡਲ ਪੈਦਾ ਕਰ ਦਿਤਾ ਸੀ ਜਿਸ ਵਿੱਚ ਦੁਨੀਆਵੀ ਹੋਸ਼ਾਂ ਵਿਸਰ ਕੇ ਮਨੁਖਾ ਮਨ ਕੁਦਰਤੀ ਰੰਗਣ ਵਿੱਚ ਰੰਗਿਆ ਜਾਂਦਾ ਤੇ ਆਪ ਤੋਂ ਆਪ ਪੁਕਾਰ ਉਠਦਾ-"ਧੰਨ ਸਿਖੀ! ਧੰਨ ਸਤਿਗੁਰੂ!!" ਨਾਮਧਾਰੀ ਨੇ ਆਪਣੇ ਆਲੇ ਦੁਆਲੇ ਪ੍ਰੇਮ ਤੇ ਸ੍ਰਧਾ ਦੀ ਇਕ ਅਜੇਹੀ ਅਵਸਥਾ ਪੈਦਾ ਕਰ ਦਿਤੀ ਸੀ ਜਿਸਨੂੰ ਮਹਿਸੂਸ ਕੇ ਕਿਸੇ ਇਤਿਹਾਸ ਦੀ ਲੋੜ ਨਹੀਂ ਪ੍ਰਤੀਤ ਹੁੰਦੀ ਸੀ।

ਪਰ ਹੁਣ ਸ੍ਰਧਾ ਦਾ ਜ਼ਮਾਨਾ ਜਾ ਚੁੱਕਾ ਹੈ। ਜਾਣਨ ਲਈ ਉਤਾਵਲਤਾ ਵਧ ਰਹੀ ਹੈ? ਸ੍ਰਧਾ ਕਰਕੇ ਕਿਸੇ ਦਾ ਅਨੁਯਾਈ ਬਣਨਾ ਘਟ ਗਿਆ ਹੈ। ਜਾਣਕੇ ਕਿਸੇ ਨੂੰ ਅਪਨਾਣਾ ਵਧ ਰਿਹਾ ਹੈ। ਏਹ ਹਨ ਉਹ ਜਰੂਰੀ ਕਾਰਣ ਜਿੰਨ੍ਹਾਂ ਕਰਕੇ ਸਾਨੂੰ ਆਪਣੀ ਆਤਮਿਕ ਅਵਸਥਾ ਤੇ ਸ੍ਰਧਾ ਭਾਵਨਾਂ ਦੇ ਮੰਡਪ ਚੋਂ ਨਿਕਲ ਕੇ 'ਇਤਿਹਾਸ' ਟੋਲਣ ਲਈ ਤਿਆਰ ਹੋਣਾਂ ਪਿਆ।

ਇਤਿਹਾਸ ਕਾਇਮ ਕਰਨ ਲਈ ਸਿਆਣਿਆਂ ਨੇ ਕੁਝ ਇਕ ਧੁਰਵੇ ਕਲਪਿਤ ਕੀਤੇ ਹਨ, ਜਿਨ੍ਹਾਂ ਦੇ ਆਧਾਰ ਤੇ ਅਸੀਂ ਅੱਜ ਵੀ ਪੁਰਾਤਨ ਇਤਿਹਾਸ ਨੂੰ ਖੋਜ ਤੇ ਲਿਖ ਸਕਦੇ ਹਾਂ। ਉਹ ਚਿੰਨ੍ਹ ਜੋ ਸੰਸਾਰ ਤੇ ਮੁਲਕੀ ਇਤਿਹਾਸਾਂ ਲਈ ਵਰਤੇ ਜਾਂਦੇ ਹਨ, ਸੰਪ੍ਰਦਾਇ ਇਤਿਹਾਸਾਂ ਲਈ ਵੀ ਵਰਤੋਂ ਵਿਚ ਆ ਸਕਦੇ ਹਨ। ਪ੍ਰੰਤੂ ਉਹ ਸੰਪ੍ਰਦਾਇ ਜਿਸ ਦਾ ਜਨਮ ਹੋਇਆਂ ਅਜੇ ਮਸਾਂ ਸਦੀ ਹੀ ਬੀਤੀ ਹੋਵੇ ਤੇ ਬੀਤੀ ਵੀ ਹੋਵੇ ਸ੍ਰਧਾ ਸੰਗ੍ਰਾਮ ਵਿੱਚ ਅਤੇ ਰਾਜਸੀ ਦਬਾਉ ਚੱਕ੍ਹਾਂ ਹੇਠ ਉਸ ਲਈ ਇਤਿਹਾਸ ਚਿੰਨ੍ਹ ਉਜੇਹੇ ਨਹੀਂ ਹੋ ਸਕਦੇ ਜੇਹੇ ਜੇਹੇ ਕਿਸੇ ਸੁਤੰਤਰ ਕੌਮ ਜਾਂ ਮਜ਼ਬ ਦੇ ਹੋ ਸਕਦੇ ਹਨ।

ਨਾਮਧਾਰੀ ਇਤਿਹਾਸ ਦੇ ਇਤਿਹਾਸ ਸਹਾਇਕ ਚਿੰਨ੍ਹ ਉਹ ਬਜ਼ੁਰਗ ਹਨ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤਖ ਦਰਸ਼ਨ ਕੀਤੇ ਹਨ, ਰੰਗੂਨ ਜਾਕੇ ਜਾਂ ਪੰਜਾਬ ਪ੍ਰਾਂਤ ਵਿਚ ਹੀ। ਦੂਸਰੇ ਉਹ ਚਿਠੀ ਪੱਤਰ ਜੋ ਸਰਕਾਰੀ ਕਾਰਿੰਦਿਆਂ ਵਿੱਚ ਨਾਮਧਾਰੀ ਪੰਥ ਦੀ ਵ੍ਰਿਧੀ ਤੇ ਇਸ ਦੇ ਦਬਾਉ ਸੰਬੰਧੀ ਕੀਤੀ ਗਈ ਹੋਵੇ। ਤੀਸਰੇ ਉਹ ਰਚਨਾਂ ਜੋ ਕਿਸੇ ਨਾਮਧਾਰੀ ਨੇ ਬਜ਼ੁਰਗਾਂ ਤੋਂ ਸੁਣ ਸੁਣਾ ਕੋਈ ਟ੍ਰੈਕਟ ਵਗੈਰਾ ਛਾਪੇ ਹੋਣ ਅਤੇ ਉਹ ਗੀਤ ਜੋ ਨਾਮਧਾਰੀ ਮਤ ਨਾਲ ਤਅੱਲੁਕ ਰਖਦੇ ਹਨ।

ਬੜੀ ਖੁਸ਼ੀ ਦੀ ਗੱਲ ਹੈ ਕਿ ਸ੍ਰੀ ੧੦੮ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਵੱਲ ਵਿਸ਼ੇਸ਼ ਤਵੱਜੋਂ ਦਿਤੀ ਹੈ। ਪਹਿਲੀਆਂ ਪੁਸਤਕਾਂ 'ਬੀਤ ਰਾਗ' 'ਪੈਂਤੀਸ ਅੱਖਰੀ' 'ਪੰਥ ਪਰਕਾਸ਼' ਤੇ 'ਸੰਤ ਖਾਲਿਸਾ' ਆਦਿਕ ਤਾਂ ਛਪ ਕੇ ਵਿਕ ਚੁਕੀਆਂ ਹਨ। ਵਿਸ਼ੇਸ਼ ਰੂਪ ਵਿੱਚ ਇੱਕ ਹਿਸਾ ਇਸ ਇਤਿਹਾਸ ਦਾ ਖਾਸ ਲਿਖਿਆ ਗਿਆ ਹੈ ਜੋ 'ਨਾਮਧਾਰੀ ਇਤਿਹਾਸ' ਹਿਸਾ ਪਹਿਲਾ ਦੇ ਨਾਮ ਨਾਲ ਪ੍ਰਕਾਸ਼ਤ ਹੋਇਆ ਹੈ। ਇਸ ਹਿਸੇ ਵਿਚ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਚਰਿੱਤ੍ਰ ਨੂੰ ਬੜੇ ਸਾਦਾ ਤੇ ਸੁੰਦਰ ਸ਼ਬਦਾਂ ਵਿੱਚ ਅੰਕਿਤ ਕੀਤਾ ਗਿਆ ਹੈ। ਹੁਣ ਦੂਸਰਾ ਹਿੱਸਾ ਵੀ ਤਿਆਰ ਕੀਤਾ ਜਾ ਰਿਹਾ ਹੈ ਤੇ ਛੇਤੀ ਹੀ ਪੰਥ ਪ੍ਰੇਮੀਆਂ ਤੇ ਆਮ ਜਨਤਾ ਦੇ ਹੱਥਾਂ ਵਿਚ ਆ ਜਾਵੇਗਾ। ਇਸ ਵਾਰ ਅਸੀਂ ਇੱਕ ਕਵਿਤਾ ਦੀ ਪੁਸਤਕ "ਸ੍ਰੀ ਸਤਿਗੁਰੂ ਬਿਲਾਸ" (ਪਾਤਸ਼ਾਹੀ ਬਾਰ੍ਹਵੀਂ) ਦੇ ਰਹੇ ਹਾਂ।

ਇਸਦਾ ਲੇਖਕ ਇੱਕ ਨਾਮਧਾਰੀ ਸੰਤ ਹੈ। ਨਾਮ ਧਿਆਨ ਸਿੰਘ ਵਾਸੀ ਕਾਦਰਾ ਬਾਦ ਜ਼ਿ: ਮਿੰਟ ਗੁਮਰੀ। ਜਨਮ ਵੈਸਾਖ ਦੀ ੨੫ ਸੰਮਤ ੧੯੦੯ ਨੂੰ ਹੋਇਆ। ਬਚਪਨ ਵਿੱਚ ਹੀ ਸੰਤਾਂ ਜੇਹੇ ਲੱਛਣ ਪ੍ਰਗਟ ਹੋਣ ਲਗੇ। ਚੁੱਪ ਰਹਿਣਾ। ਕੱਲਿਆਂ ਬੈਠ ਸਮਾਧੀ ਸਥਿਤ ਹੋਣਾ। ਸਤਿਸੰਗ ਲਈ ਗੁਰਦੁਆਰੇ ਜਾਣਾਂ। ਗੁਰਮੁਖੀ ਅਖਰ ਬਾਬਾ ਚਰਨ ਸਿੰਘ ਜੀ ਤੋਂ ਸਿਖੇ। ਗੁਰਮੁਖੀ ਤੋਂ ਜਾਣੂ ਹੋ ਇਕ ਮੌਲਵੀ ਤੋਂ ਕੁਰਆਨ ਦੇ ਮਅਨੇ ਪੜ੍ਹੇ ਤੇ ਇਸਨੂੰ ਹਿਫਜ਼ ਕੀਤਾ। ਪੰਜ ਜਮਾਤਾਂ ਤੱਕ ਉਰਦੂ ਫਾਰਸੀ ਦੀ ਤਾਲੀਮ ਆਪਣੇ ਗੁਆਂਢੀ ਪਿੰਡੋਂ (ਜੇਠਪੁਰ) ਪਾਈ। ਅੰਗ੍ਰੇਜ਼ੀ ਦੀ ਵੀ ਚੰਗੀ ਵਾਕਫੀ ਹੋ ਗਈ। ਆਪਣੇ ਸੰਗੀਆਂ ਨਾਲ ਸੁਆਦਲੀ ਚਰਚਾ ਹੋਣ ਲਗੀ। ਸ਼ੁਹਰਤ ਚੁਤਰਫੀਂ ਫੈਲ ਗਈ। ਕਥਾ ਵਾਰਤਾ ਸੁਣਕੇ ਸ੍ਰੋਤੇ ਨਿਉਛਾਵਰ ਹੋਣ ਲਗੇ। ਆਲੇ ਦੁਆਲੇ ਵਿੱਚ ਹਰਿ ਚਰਚਾ ਤੇ ਸਤਿਸੰਗ ਕਰਕੇ ਚੰਗਾ ਵਾਯੂ ਮੰਡਲ ਕਾਇਮ ਕਰ ਲਿਆ। ਜ਼ਰਾ ਕੁ ਵਡੇਰੇ ਹੋ ਦਰਬਾਰ ਸਾਹਿਬ ਦੇ ਅਖੰਡ ਪਾਠੀ ਹੋਣ ਦੀ ਮੇਹਨਤ ਕੀਤੀ। ਇਸ ਪਾਸੇ ਏਨੀ ਪ੍ਰਵਿਰਤੀ ਵਧੀ ਕਿ ਅਠੀਂ ਪਹਿਰੀਂ ਇਕੋ ਚੌਂਕੜੇ ਤੇ ਸਾਰਾ ਪਾਠ ਕਰਕੇ ਭੋਗ ਪਾਇਆ ਜਾਂਦਾ। ਦੁਆਲੇ ਦੇ ਪਿੰਡਾਂ ਵਿੱਚ ਪਾਠਾਂ ਦਾ ਚੰਗਾ ਅਸਰ ਹੋਇਆ ਸੱਦੇ ਤੇ ਸੱਦਾ ਆਇਆ ਕਰੇ। ਖਾਸ ਕਰ ਕਈ ਨਾਮਧਾਰੀ ਸਿੰਘ ਉਚੇਚਾ ਪਾਠ ਕਰਵਾਇਆ ਕਰਦੇ। ਸੰਤ ਵ੍ਰਿਤੀ ਵਿੱਚ ਓਦੋਂ ਇਕ ਜ਼ਬਰਦਸਤ ਉਥਲ ਪਥੱਲ ਹੋ ਗਈ ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਭਜਨ ਪੁਛਿਆ ਗਿਆ।

ਨਾਮ ਦੀ ਰੰਗਣ ਚੜ ਗਈ ਅਠੇ ਪਹਿਰ ਏਸੇ ਲਿਵ ਵਿੱਚ ਗੁਜ਼ਰਨ ਲਗੇ। ਵੇਸ਼ ਭੂਸ਼ਾ ਨਾਮਧਾਰੀਆਂ ਜੈਸੀ ਹੋ ਗਈ। ਕਵਿਤਾ ਦਾ ਠਰਕ ਵੀ ਆਪਨੂੰ ਏਨੀ ਦਿਨੀ ਹੀ ਲੱਗਾ। ਛੋਟੇ ਛੋਟੇ ਦੀਵਾਨਾਂ ਵਿੱਚ ਆਪ ਸਤਿਗੁਰੂ ਯਸ ਦੀਆਂ ਕਵਿਤਾਵਾਂ ਬਣਾ ਕੇ ਸੁਣਾਂਦੇ। ਸਹਿਜੇ ਸਹਿਜੇ ਸੰਤ ਕਾਵਿ-ਕਲਾ ਵਿਚ ਖਾਸੇ ਨਿਪੁੰਨ ਹੋ ਗਏ। ਸਥਾਨਿਕ ਮੇਲਿਆਂ ਵਿੱਚ ਆਪਦੀ ਕਵਿਤਾ ਰੰਗ ਖਿੜਾਉਣ ਲਗੀ। ਭਜਨ ਪੁਛਣ ਤੋਂ ਬਾਦ ਘਰ ਬਾਰ ਵਲੋਂ ਨਿਰਮੋਹ ਹੋਕੇ ਸੰਤ ਸਮਾਗਮਾਂ ਤੇ ਸਤਿਗੁਰੂ ਚਰਨਾਂ ਵਿਚ ਹੀ ਬਾਹਲਾ ਸਮਾਂ ਰਹੇ।

ਸਦ ਮੁਸਕ੍ਰਾਂਦਾ ਚੇਹਰਾ ਪ੍ਰੇਮ ਭਿੰਨੇ ਨੇਤਰ ਹਰੇਕ ਲਈ ਪਿਆਰ ਨਾਲ ਤੜਪਦਾ ਦਿਲ ਸੰਤਾਂ ਨੂੰ ਵਿਰਾਸਤ ਵਿੱਚ ਮਿਲਿਆ ਸੀ। ਸੰਤ ਜੀ ਦੇ ਦਿਲ ਵਿੱਚ ਏਹ ਚਿਰੋਕਣਾਂ ਖਿਆਲ ਸੀ ਕਿ ਉਹ ਕੋਈ ਪੰਥ ਦੀ ਅਜੇਹੀ ਸੇਵਾ ਕਰਨ ਜੇਹੜੀ ਕਿ ਸਦਾ ਉਜਲੀ ਰਹਿਣ ਵਾਲੀ ਹੋਵੇ ਤੇ ਇਸਤੋਂ ਬਾਦ ਅਜੇਹੀ ਘਟਨਾ ਵਾਪਰ ਗਈ ਜਿਸਦਾ ਉਨਾ ਪੁਸਤਕ ਦੇ ਮੁਢ ਵਿਚ ਜ਼ਿਕਰ ਕੀਤਾ ਹੈ। ਜੋ ਕਿ ਇਸ ਉਤਮ ਕਾਰਯ ਲਈ ਬੜੀ ਲੋੜੀਂਦੀ ਸਿਧ ਹੋਈ। ਆਪ ਨੇ ਕਿਹਾ ਹੈ—

*ਕਹਿਤ ਵੈਦ ਰੁਜ ਨਾਮ ਗੰਭੀਰੇ।*
*ਦੀਏ ਹਜ਼ਾਮ ਗੋਰਿਆਂ ਚੀਰੇ।*
*ਮਾਸ ਅਢਾਈ ਰਹਿਓ ਲਾਹੌਰ।*
*ਬਾਬੂ ਗੋਰੇ ਲਾ ਰਹੇ ਜ਼ੋਰ..... .....*

ਆਖਰ ਸਤਿਗੁਰਾਂ ਦਾ ਨਾਮ ਚਿਤ ਆਇਆ ਸਤਿਗੁਰਾਂ ਨੇ ਸੁਪਨੇ ਵਿੱਚ ਦਰਸ਼ਨ ਦੇ ਕੇ ਪਾਠ ਕਰਕੇ ਭੋਗ ਪਵਾਣ ਲਈ ਕਿਹਾ। ਫਿਰ ਕੀ ਹੋਇਆ?-

ਮੈਂ ਬੰਦਨ ਕਰ ਵੈਸੇ ਕੀਨੋ।
*ਸੂਖ ਭਇਓ ਮਿਟਿਓ ਦੁਖ ਪੀਨੋ।*
*ਸਿਦਕ ਬਢਾ ਮਨ ਮਾਹਿ ਵੀਚਾਰੀ।*

ਗੁਰ ਕੀ ਉਪਮਾ ਕਰੋਂ ਉਚਾਰੀ।

ਆਪ ਜੀ ਨੂੰ ਹੀ ਉਹ ਸਰਵੋਪਰ ਮਾਨ ਹਾਸਲ ਹੈ ਜੋ ਕਦੀ ਕਦੀ ਹੀ ਕਿਸੇ ਭਾਗਾਂ ਵਾਲੇ ਨੂੰ ਨਸੀਬ ਹੋ ਸਕਦਾ ਹੈ। ਆਪ ਸ੍ਰੀ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਵਿਦਯਾ ਦਾਤਾ ਹਨ। ਆਪ ਨੇ ਬੜੇ ਪਿਆਰ ਤੇ ਸਤਿਕਾਰ ਸਹਿਤ ਸਤਿਗੁਰੂ ਜੀ ਨੂੰ ਅੱਖਰ ਗਿਆਨ ਕਰਵਾਇਆ ਤੇ ਕੁਝ ਪੁਸਤਕ ਪੜ੍ਹਾਏ। ਜਦੋਂ ਕਿਤੇ ਸਤਿਗੁਰੂ ਜੀ ਪੂਰਨ ਧਿਆਨ ਪੜ੍ਹਾਈ ਵੱਲ ਨਾ ਦਿੰਦੇ ਤਾਂ ਆਪ ਕਵਿਤਾ ਵਿਚ ਹੀ ਪੜ੍ਹਨ ਲਈ ਮਿੱਠੀ ਜੇਹੀ ਪ੍ਰੇਰਨਾ ਦੇ ਜਾਂਦੇ।

ਸੰਤ ਜੀ ਨੇ ਗ੍ਰਿਸਤੀ ਜੀਵਨ ਵੀ ਬਤੀਤ ਕੀਤਾ। ਆਪ ਦੀ ਪਹਿਲੀ ਸ਼ਾਦੀ ਸਰਦਾਰ ਝੰਡਾ ਸਿੰਘ ਥਾਣੇਦਾਰ ਦੀਪਾਲਪੁਰ ਦੀ ਸਪੁਤਰੀ ਨਰੈਣ ਕੌਰ ਨਾਲ ਹੋਈ। ਇਹ ਬੀਬੀ ਜਦ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਕਰਨ ਗਈ ਤਾਂ ਵਾਪਸ ਨਾ ਪਰਤੀ। ਪਤਾ ਨਹੀਂ ਲਗ ਸਕਿਆ ਸ਼ਾਇਦ ਕਿਤੇ ਡੁੱਬ ਗਈ। ਦੂਜਾ ਵਿਆਹ ਰਾਠੌੜ ਸਿੰਘਾਂ ਨੇ ਕਿਸੇ ਚੰਗੇ ਉਚੇ ਘਰਾਣੇ ਦਾ ਕੀਤਾ। ਬੀਬੀ ਦਾ ਨਾਮ ਪਾਰਬਤੀ ਸੀ। ਸੰਤਾਨ ਦੋਹਾਂ ਪਤਨੀਆਂ ਚੋਂ ਨਹੀਂ ਹੋਈ। ਆਪਦੀ ਸੰਤਾਨ ਆਪਦੀ ਅਮਰ ਪੁਸਤਕ ਹੈ ਜੋ ਸਦਾ ਨਾਮਧਾਰੀ ਜਨਤਾ ਨੂੰ ਗੁਰੂ ਯਸ਼ ਯਾਦ ਕਰਵਾਇਆ ਕਰੇਗੀ।

ਆਪ ਜੀ ਦੇ ਪਿਤਾ ਚੰਗੀ ਜ਼ਮੀਨ ਦੇ ਮਾਲਿਕ ਸਨ। ਨਾਮ ਸ੍ਰ. ਤ੍ਰਿਲੋਕ ਸਿੰਘ ਜੀ ਅਰੋੜ ਬੰਸ ਵਿਚੋਂ ਸਨ ਤੇ ਮਾਤਾ ਦਾ ਨਾਮ ਵੀ ਨਰਾਇਣ ਕੌਰ ਸੀ। ਦੋ ਆਪ ਤੋਂ ਛੋਟੇ ਭਰਾ ਸਨ- ਭਾਈ ਹੁਕਮ ਸਿੰਘ ਜੀ ਤੇ ਭਾਈ ਰਣਜੀਤ ਸਿੰਘ ਜੀ। ਭਾਈ ਹੁਕਮ ਸਿੰਘ ਜੀ ਨੇ ਸੂਬਾ ਮੇਹਰ ਸਿੰਘ ਜੀ ਜ਼ਿਲਾ ਮਿੰਟਗੁਮਰੀ ਤੋਂ ਭਜਨ ਪੁਛਿਆ ਤੇ ਭੂਰੀਆਂ ਪਾਕੇ ਸ੍ਰੀ ਭੈਣੀ ਸਾਹਿਬ ਵਿਖੇ ਸੇਵਾ ਮਈ ਤੇ ਸਾਦਾ ਜੀਵਨ ਬਸਰ ਕੀਤਾ। ਭਾਈ ਰਣਜੀਤ ਸਿੰਘ ਜੀ ਅਜੇ ਜੀਵਤ ਹਨ ਆਪ ਸ੍ਰੀ ਅੰਮ੍ਰਿਤਸਰ ਰਹਿੰਦੇ ਹਨ।

ਸੰਤ ਜੀ ਨੇ ਇਸ ਅਸਾਰ ਸੰਸਾਰ ਦੀ ੫੫ ਸਾਲ ਯਾਤ੍ਰਾ ਕੀਤੀ। ਬੜੀ ਪਿਆਰੀ ਤੇ ਮਿਠੀ ਜੇਹੀ ਜੀਵਨੀ ਨੂੰ ੧੯੬੪ ਸੰਮਤ ਵਿੱਚ ਤਿਆਗ ਕੇ ਪਰਮ ਆਤਮਾਂ ਵਿਚ ਲੀਣ ਹੋ ਗਏ। ਇਹ ਕੁਦਰਤੀ ਘਟਨਾ ਹੁਜਰਾ ਜ਼ਿਲਾ ਮਿੰਟਗੁਮਰੀ ਵਿਚ ਘਟੀ।

ਅੱਜ ਸੰਤ ਜੀ ਸਾਡੇ ਸਾਹਮਣੇ ਨਹੀਂ ਪਰ ਆਪ ਦੀ ਰਚਨਾ ਸਦਾ ਜੀਵਤ ਰਹੇਗੀ। ਆਪ ਜੀ ਨੇ ਇਸ ਪੁਸਤਕ ਵਿਚਲੀਆਂ ਘਟਨਾਵਾਂ ਨੂੰ ਜਿਵੇਂ ਅੰਕਿਆ ਹੈ ਅਸਾਂ ਜਿਉਂ ਦੀਆਂ ਤਿਉਂ ਰਹਿਣ ਦਿਤਾ ਹੈ। ਤਰਤੀਬ ਵੀ ਉਨ੍ਹਾਂ ਦੀ ਆਪਣੀ ਹੀ ਹੈ। ਜਿਸ ਸਮੇ ਇਹ ਪੁਸਤਕ ਦੀ ਰਚਨਾ ਹੋਈ ਉਸ ਸਮੇ ਆਪਨੂੰ ਅਜੇਹੇ ਸਿਖ ਮਿਲ ਸਕਦੇ ਸਨ ਜਿਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾ ਕੇ ਦਰਸ਼ਨ ਕੀਤੇ। ਕੁਝ ਇਕ ਘਟਨਾਵਾਂ ਆਪਦੇ ਸੌਹੇ ਤੇ ਨਾਲ ਵਾਪਰੀਆਂ ਜਿਵੇਂ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿੱਚ ਭਾਈ ਰਾਮ ਕੁਇਰ ਰਾਹੀਂ ਸਾਰੀ ਕਥਾ ਬਿਆਨ ਕੀਤੀ ਹੈ ਏਸੇ ਤਰਾਂ ਸੰਤ ਜੀ ਨੇ ਭਾਈ ਹਰਮੀਤ ਸਿੰਘ ਜੀ ਨੂੰ ਸਤਿਗੁਰੂ ਬਿਲਾਸ ਲਈ ਚੁਣਿਆ ਹੈ। ਇਸ ਪੁਸਤਕ ਨੂੰ ਅਸੀਂ ਸਮੁਚਾ ਨਾਮਧਾਰੀ ਇਤਿਹਾਸ ਨਹੀਂ ਕਹਿ ਸਕਦੇ ਸਗੋਂ ਇਹ ਇਕ ਸਹਾਇਕ ਪੁਸਤਕ ਹੈ ਤੇ ਸੰਤਾਂ ਦੇ ਕਹਿਣ ਅਨੁਸਾਰ ਇਹ ਗੁਰੂ ਯਸ ਸਮੁੰਦਰ ਵਿਚੋਂ ਪ੍ਰਾਪਤ ਕੀਤੀਆਂ ਕੁਝ ਇਕ ਬੂੰਦਾਂ ਹਨ। ਆਪ ਨੇ ਖੁਦ ਕਿਹਾ ਹੈ—

ਗੁਰ ਕੋ ਜਸ ਹੈ ਸੈਲ ਨਬਾਤੇ।
ਮੈਂ ਚੀਟੀ ਕਿਆ ਚੁਕ ਹੌਂ ਤਾਤੇ।
ਪ੍ਰਭਕੋ ਜਸ ਹੋ ਸਿੰਧ ਮਹਾਨੇ।
ਮੀਨ ਦੀਨ ਮਤ ਕਿਆ ਗਤਿ ਜਾਨੇ।

ਤੁਸੀਂ ਦੇਖੋਗੇ ਕਿ ਸੰਤ ਜੀ ਦੀ ਹਰ ਤੁਕ ਵਿਚ ਸ਼ੁਧਾ ਪ੍ਰੇਮ ਤੇ ਗੁਰ ਜਸ ਲਿਖਣ ਦਾ ਚਾ ਪ੍ਰਤੀਤ ਹੁੰਦਾ ਹੈ। ਆਪ ਦਸਦੇ ਹਨ ਕਿ ਮੈਂ ਇਹ ਪੁਸਤਕ ਕਿਨਾਂ ਲਈ ਲਿਖ ਰਿਹਾ ਹਾਂ—

ਗੰਗਾ ਕੋ ਜਿਵ ਨਿਰਮਲ ਬਾਰੀ।
ਪੀਲ ਕੋਲ ਭੈਸੇ ਗੰਗ੍ਰਾਰੀ।
ਰਵਿ ਉਦ ਹੋਇ ਖੁਸ਼ੀ ਮਨ ਜਾਗੀ।
ਚਮਗਾਦੜ ਅੰਧੇ ਦੂਰ ਭਾਗੀ।
ਦੋਸ਼ ਅਰੋਪ ਨਿੰਦ ਮਰ ਜਾਹੀ।
ਇਤ ਦੁਖ ਉਤ ਨਰਕੇ ਦੁਖੁ ਪਾਹੀ।
ਤਿਨ ਹਿਤ ਲਿਖੀ ਨਾ ਲਿਖ ਹੈ ਕੋਈ।
ਪ੍ਰੇਮੀ ਗੁਰ ਪਗ ਹਿਤ ਭਵ ਸੋਈ।

ਆਪ ਨੇ ਇਹ ਰਚਨਾਂ ਬ੍ਰਿਜ ਭਾਸ਼ਾ ਵਿੱਚ ਕੀਤੀ ਹੈ। ਕਥਾ ਪ੍ਰਸੰਗ ਚੌਪਈ ਤੇ ਦੋਹਰਿਆਂ ਅਰ ਕਬਿਤ ਸਵੈਯਾਂ ਵਿਚ ਹੈ। ਮੰਗਲਾ ਚਰਣਾਂ ਵਿੱਚ ਆਪ ਆਪਣੀ ਵਿਦਵਤਾ ਦਾ ਜੌਹਰ ਦਿਖਾਂਦੇ ਹਨ। ਕਵਿਤਾ ਬੜੀ ਸਰਲ ਤੇ ਸਾਦੀ ਹੈ। ਉਦਾਹਰਣ ਵਜੋਂ ਮੈਂ ਮੰਗਲਾਚਰਣ ਦੀ ਗੂੜ੍ਹ ਰਚਨਾ ਹੇਠ ਲਿਖਦਾ ਹਾਂ। ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ ਕਰਦੇ ਇਉਂ ਲਿਖਦੇ ਹਨ—

ਏਕ ਅਕਾਲ ਜਪਾਇ ਕ੍ਰਿਪਾਲ ਦਿਆਲ ਸਦਾ ਦੁਖ ਦਾਸਨ ਚੂਰੇ।
ਔਰੰਗ ਵੰਗ ਕੁਸੰਗ ਲਗਾ ਭੰਗ ਬਾਜ ਬਿਹੰਗ ਸਮਾਨ ਫਤੂਰੇ।
ਜੰਬਕ ਜਾਲ ਲਗੇ ਸਿੰਘ ਭਾਲਨ ਭਾਲ ਰਹੇ ਨ ਦਿਸਾਇ ਹਦੂਰੇ।
ਭੋਰ ਸਮਾਨ ਉਡੇ ਉਡ ਚੋਰ ਵਕੋਰ ਉਰੂ ਹਨ ਮਾਨ ਗਰੂਰੇ।। ੧।।
ਤੋੜ ਗੁਮਾਨ ਕੀਓ ਨਿਰਮਾਨ ਸੁ ਜਾਨੇ ਜਹਾਨ ਗੁਰੂ ਬਲ ਭੂਰੇ।
ਭੂਰੇ ਪੈਨ੍ਹਾਇ ਪਟੰਬਰ ਲਾਹਿ ਮਲੇਛ ਪੁਣੇ ਜਲ ਸੇ ਜਿਮ ਕੂਰੇ।।
ਕੂਰੇ ਕਰਾਰ ਕਰੇ ਤਬ ਮਾਰ ਪਹਾਰ ਦੁਬੀਸਨ ਧਾਰ ਕਰੂਰੇ।
ਰੂਰੇ ਭਲੇ ਗੁਣ ਸ੍ਰੀ ਗੁਰਗੋਬਿੰਦ ਸਿੰਘ 'ਧਿਆਨ' ਨਮੋ ਗੁਰ ਪੂਰੇ।। ੨।।

ਸੰਤ ਜੀ ਨੇ ਪੁਸਤਕ ਭਾਗਾਂ ਵਿਚ ਇਹ ਚੰਗਾ ਖਿਆਲ ਰਖਿਆ ਹੈ ਕਿ ਅਧਿਆਇ ਕ੍ਰਮ ਅਨੁਸਾਰ ਸਤਿਗੁਰਾਂ ਦੀ ਉਸਤਤ ਕੀਤੀ ਜਾਵੇ। ਇਸਤਰ੍ਹਾਂ ਆਪ ਨੇ ਆਦਿ ਗੁਰੂ ਨਾਨਕ ਜੀ ਤੋਂ ਲੈ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਤਕ ਦਾ ਮੰਗਲ ਕੀਤਾ ਹੈ।

ਇਕ ਜਗਹ ਆਪ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮੂਰਤੀ ਮਾਨ ਕਰਦਿਆਂ ਬੜਾ ਸ਼ਾਨਦਾਰ ਅਲੰਕਾਰ ਦਸਿਆ ਹੈ—

ਪਤਲੀ ਸੀ ਮੂਰਤ ਵਾ ਲਾਂਬੀ ਸ਼ੁਭ ਸੂਰਤ ਸੌਂ,
ਕਾਮਨਾਂ ਕੇ ਪੂਰਤ ਜਪਾਇ ਰਾਮ ਹਰਿ ਹੈ।
ਸੁੰਦਰ ਪਿਆਰੇ ਨੈਨ ਕਰਤ ਰਸਾਲ ਬੈਨ,
ਇਛ ਫ਼ਲ ਦੈਨ ਕਾਮਧੈਨ ਸੁਰ ਤਰ ਹੈ।
ਲਾਂਬੀ ਭੁਜਾ ਜਾਹਿ ਫਲੀ ਅੰਗੁਰੀ ਰਵਾਹਿ,
ਪਗ ਪੰਕਜ ਸਰਾਹਿ ਤੇ ਮਿਟਾਹਿ ਜਮ ਡਰ ਹੈ।
ਗਲੇ ਊਨ ਮਾਲਾ ਸ੍ਵੇਤ ਬਾਣਾ ਹੈ ਨਿਰਾਲਾ,

ਮਾਨੋ ਹੰਸਹੂੰ ਕੀ ਚਾਲਾ ਸਿੰਘ ਜਾਕੇ ਏਕ ਸਰ ਹੈ।

ਘਟਨਾਂ ਵਿਚ ਆਪਨੇ ਇਸੇ ਤਰਾਂ ਗੁਰਬਾਣੀ ਦੀਆਂ ਤੁਕਾਂ ਬਾਜੀਆਂ ਥਾਵਾਂ ਤੇ ਪਰੁਤੀਆਂ ਹਨ ਕਿ ਕਵਿਤਾ ਨਾਲੋਂ ਵਖਰੀਆਂ ਨਹੀਂ ਨਿਖੇੜੀਆਂ ਜਾ ਸਕਦੀਆਂ। ਜਿਵੇਂ ਕੋਈ ਕਲਾਕਾਰ ਆਪਣੀ ਰਚਨਾ ਵਿਚ ਪਾਤਰ ਦੇ ਕ੍ਰਤਵਯ ਨੂੰ ਸਪਸ਼ਟ ਬਿਆਨ ਕਰਨ ਲਈ ਉਸਦੀ ਹਰ ਹਰਕਤ ਨੂੰ ਤਾੜਦਾ ਰਹਿੰਦਾ ਹੈ, ਇਸੇ ਤਰ੍ਹਾਂ ਆਪ ਜਦੋਂ ਕਿਸੇ ਅਜੇਹੇ ਸਥਾਨ ਤੇ ਪਹੁੰਚਦੇ ਹਨ ਜਿਥੇ ਸਿਖ ਦੇ ਮੂੰਹੋਂ ਆਪ ਮੁਹਾਰਾ ਗੁਰਬਾਣੀ ਸ੍ਰੋਤ ਉਮਡ ਪੈਂਦਾ ਹੈ, ਤਾਂ ਆਪ ਕਵਿਤਾ ਲਿਖਦੇ ਲਿਖਦੇ ਮਸਤੀ ਮੱਤ ਹੋ ਕੇ ਕਹਿ ਉਠਦੇ ਹਨ—

ਯੌਂ ਜਬ ਦਰਸ ਰਾਇ ਸਿੰਘ ਪਾਈ।
ਚੀਨੀ ਪੈ ਬਾਨੀ ਗੁਰ ਗਾਈ।
"ਗੁਰ ਮੇਰੇ ਸੰਗ ਸਦਾ ਹੈ ਨਾਲੇ।"
ਧੀਰ ਭਈ ਤੁਕ ਬਸੀ ਹਿਆਲੇ।

ਤੇ ਏਸੇ ਤਰ੍ਹਾਂ—

ਪੰਥ ਗੁਰੂ ਜੋ ਪੈਰ ਟਿਕਾਵੈ।
ਤਾਕਾ ਰੋਮ ਨ ਕੋਇ ਦੁਖਾਵੈ।
ਸ੍ਰੀ ਗੁਰੂ ਸਾਹਿਬ ਕੇ ਬੈਣ।
ਯਾਦ ਕਰੋ ਮਮ ਸਾਜਨ ਸੈਣ।
"ਮਾਨਸ ਕੀ ਕਹੁ ਕੇਤਕ ਬਾਤ।
ਜਮ ਤੇ ਰਾਖੈ ਦੇ ਕਰ ਹਾਥ।"

ਛੰਦ ਬੰਦੀ ਦੇ ਲਿਹਾਜ ਨਾਲ ਆਪ ਨੇ ਜੋ ਕਵਿਤਾ ਲਈ ਛੰਦ ਚੁਣੇ ਹਨ, ਉਨ੍ਹਾਂ ਨੂੰ ਬੜੀ ਕੁਸ਼ਲਤਾ ਨਾਲ ਵਰਤਿਆ ਹੈ। ਕਿਤੇ ਵੀ ਕੋਈ ਅਜੇਹੀ ਤੁਕ ਨਹੀਂ ਲਭਦੀ ਜੋ ਬਹੁਤੇ ਜੋਰ ਨਾਲ ਲਿਖੀ ਜਾਪੇ। ਕਵਿਤਾ ਦੀ ਰਵਾਂਨਗੀ ਦਰਿਆਵੀ ਚਾਲ ਵਰਗੀ ਹੈ। ਬਾਣੀ ਦੀ ਮਹਾਨਤਾ ਦਰਸਾਂਦੇ ਨਦੀ ਪ੍ਰਵਾਹ ਵਾਂਗ ਚੱਲ ਪੈਂਦੇ ਹਨ—

ਗੁਰ ਨਾਨਕ ਕੀ ਅੰਮ੍ਰਿਤ ਬਾਣੀ।
ਬਾਨੀ ਸਭ ਹੂੰ ਕੇ ਮਨ ਭਾਣੀ।
ਭਾਨੀ ਜਿਨ ਨਿਸਚੈ ਕਰ ਜਾਣੀ।
ਜਾਣੀ ਛੂਟੀ ਕਾਣ ਜਮਾਣੀ।
ਮਾਣੀ ਮੌਜ ਤਿਨੈ ਮੁਕਤਾਣੀ।
ਤਾਣੀ ਸਿੱਖਨ ਹੇਤ ਵਖਾਣੀ।
ਖਾਣੀ ਚਾਰ ਜਪੈ ਨਿਰਬਾਣੀ।
ਸੋ ਬਾਣੀ ਪੜ ਹੈਂ ਸਹਿ ਪ੍ਰੇਮਾ।
ਪੜਤ ਸੁਣਤ ਜਾਕੇ ਲਹਿ ਖੇਮਾ।

ਸਤਿਗੁਰਾਂ ਦੇ ਦਰਸਨ ਪਰਸਨ ਲਈ ਅੰਗ੍ਰੇਜ਼ ਆਉਂਦਾ ਹੈ ਤਾਂ ਉਸਦੀ ਗੱਲ ਬਾਤ ਨੂੰ ਸੰਤ ਜੀ ਰਲੀ ਮਿਲੀ ਜੇਹੀ ਬਣਾ ਕੇ ਸੂਖਮ ਹਾਸ ਰਸ ਪੈਦਾ ਕਰਦੇ ਹਨ-

ਜਿਲਾ ਕਮਿਸ਼ਨਰ ਵਾ ਕਪਤਾਨ।
ਬੈਠੇ ਤੋ ਸਤਿਗੁਰ ਢਿਗ ਆਨ।
"ਅਹੋ ਖੁਸ਼ੀ ਤੁਮ ਤੀਨੋ ਗੋਰੇ?"

"ਗੁਰੂ ਡਇਆ ਟੂਮਹਾਰੀ ਸੋ ਰੇ।
ਯੂ ਗੁਡ ਬੀ ਗੁਰ ਸਿਖਨ ਵਾਲੀ?"
'ਹਾਂ ਬੋਲੇ ਪ੍ਰਭ ਤਬ੍ਹਾ ਲਉਬਾਲੀ।
ਪੁਨ 'ਵੀ ਗੋ' ਪੂਛਾ ਪ੍ਰਭ ਪਾਹੀ।
ਠਾਣੇਦਾਰ ਸਮੇਤ ਸਿਪਾਹੀ।
ਲੋ ਯੇ ਟੈਨ ਮੈਨ ਟੂਮਹਾਰ।
ਗੁਡ ਮੈਨ ਇਜ਼ ਠਾਨੇਦਾਰ।

ਕਵਿਤਾ ਦੇ ਖਿਆਲ ਨਾਲ ਵੀ ਆਪ ਨੇ ਕਈ ਸ਼ਾਬਦਿਕ ਚਮਤਕਾਰ ਪੈਦਾ ਕੀਤੇ ਹਨ—

ਦਰ ਪਰ ਬਰ ਤਰ ਰਾਮਸਰ, ਪੀਪਰ ਸਘਨ ਸੋ ਛਾਇ।
ਤਰ ਨਰ ਕਰ ਹਰਿ ਦਰਸ ਵਰ, ਦਰਪਰ ਬਾਢੀ ਰਾਇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤੀ ਕਰਦਿਆਂ ਸੰਤ ਜੀ ਨੇ ਕੇਹਾ ਸ਼ਾਨਦਾਰ ਸ਼ਬਦਾਲੰਕਾਰ ਬੰਨਿਆ ਹੈ—

ਕੀਮਤ ਕੌਨ ਕਹੈ ਕਰੁਣਾਨਿਧ ਕੀ ਮਤਿ ਕੀਰ ਕਮੀਨ ਕਵੀ ਕੋ।
ਕੂਕ ਕਹੀ ਕਵਿਤਾ ਕਈ ਕੋਟਿਕ ਕਾਲ ਕਮਾਲ ਕਰਯੋ ਰਮਣੀਕੋ।
ਕੇਸਰ ਸੀ ਕਥਨੀਕ ਸੁਭਾਵ ਕੁਸੰਭਵਤੀ ਕੁਸਮੋ ਛਬ ਫੀਕੋ।
ਕੇਵਲ ਕੰਤ ਕੇ ਦੇਖ ਚਰਿਤ੍ਰ ਬੋਲ ਉਠੀ ਸੁਧ ਆਹਿ ਨ ਜੀ ਕੋ।

ਲਿਖਦੇ ਲਿਖਦੇ ਆਪ ਕਦੇ ਕਦੇ ਅਜੇਹੀ ਜਗਹ ਤੇ ਪਹੁੰਚ ਜਾਂਦੇ ਹਨ, ਜਿਥੇ ਮਸਤੀ ਵਿੱਚ ਆ ਇਕੋ ਇਕ ਸ਼ਬਦ ਦੀ ਰਟ ਲਗਾਈ ਚਲੇ ਜਾਂਦੇ ਹਨ।—

ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ,
ਤੁਹੀ ਤੁਹੀ ਤੁਹੀ ਤੁਹੀ ਤੁਹੀ ਰਮਾ ਪਤਿ ਜੀ।
ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ,
ਵਾਹਿ ਵਾਹਿ ਵਾਹਿ ਵਾਹਿ ਸਤਿਗੁਰੂ ਸਤਿ ਜੀ।
ਤੁਹੀ ਤਾਰ ਤੁਹੀ ਪਾਰ ਤੁਹੀ ਮਾਰ ਤੁਹੀ ਤਾਰ,
ਤੁਹੀ ਬਾਰ ਤੁਹੀ ਬਾਰ ਬਾਰ ਸਾਰ ਕਤ ਜੀ।
ਤੀਨੋ ਨਾਥ ਤੀਨੋ ਪਾਥ ਤੀਨੋ ਲੋਕ ਤੋਹਿ ਗਾਥ,
ਰਾਮ ਹਰੀ ਧਿਆਨ ਸਿੰਘ ਜਪੈ ਸਦਾ ਗਤਿ ਜੀ।

ਕਦੇ ਕਦੇ ਆਪ ਪ੍ਰਸੰਗ ਵੱਸ ਆ, ਬ੍ਰਿਜ ਭਾਸ਼ਾ ਛਡ ਸਰਲ ਪੰਜਾਬੀ ਵੀ ਲਿਖ ਦੇਂਦੇ ਹਨ। ਅਵਸਥਾ ਅਜੇਹੀ ਪੈਦਾ ਹੋ ਜਾਂਦੀ ਹੈ ਕਿ ਬ੍ਰਿਜ ਭਾਸ਼ਾ ਨਾਲੋਂ ਉਸਨੂੰ ਨਿਖੇੜ ਨਹੀਂ ਸਕੀਦਾ—

ਮੁਰਝਯੋ ਰਾਇ ਸਿੰਘ ਇਤ ਹਾਲ।
ਮਨੋ ਧਨੀ ਜਿਮ ਹੋਇ ਕੰਗਾਲ।
ਸਖੀਓਂ ਬਿਛਰੇ ਕਾਨ੍ਹ ਗੁਪਾਲ।
ਕਰ ਗਿਆ ਠੱਗੀ ਮੇਰੇ ਨਾਲ।
ਮੇਰੇ ਹਥੋਂ ਛੁਟ ਗਿਆ ਲਾਲ।
ਅਬ ਜਾ ਪਰਸੋਂ ਭੈਣੀ ਸਾਲ।

ਇਹੋ ਜੇਹੀਆਂ ਮਿਸਾਲਾਂ ਇਸ ਪੁਸਤਕ ਵਿਚੋਂ ਅਨੇਕਾਂ ਮਿਲ ਸਕਦੀਆਂ ਹਨ। ਅਸੀਂ ਇਸ ਪੁਸਤਕ ਬਾਰੇ ਹੋਰ ਕੁਝ ਨਾ ਕਹਿੰਦੇ ਹੋਏ, ਸਿਰਫ਼ ਏਹ ਕਹਿ ਕੇ ਏਸ ਦੀਆਂ ਸਾਰੀਆਂ ਖੂਬੀਆਂ ਦਾ ਵਰਣਨ ਕਰਦੇ ਹਾਂ ਕਿ ਇਹ ਉਹ ਸੁਭਾਗ ਪੁਸਤਕ ਹੈ ਜਿਸ ਦੀ ਸ੍ਰੀ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਅਨੇਕਾਂ ਵਾਰ ਦੀਵਾਨ ਵਿਚ ਕਥਾਕਰ ਚੁਕੇ ਹਨ। ਇਕ ਪ੍ਰੇਮ ਵਿਧੇ ਸੰਤ ਜੀ ਦੀ ਰਚੀ ਪੁਸਤਕ ਦੂਸਰੇ ਸਤਿਗੁਰੂ ਜੀ ਕਥਾ ਕਰਨ ਵਾਲੇ ਤੇ ਤੀਸਰਾ ਸਤਿਸੰਗ ਸਥਾਨ। ਤ੍ਰੈਵਾਂ ਚੀਜ਼ਾਂ ਦਾ ਅਜੇਹਾ ਸਮਾਗਮ ਬਣਦਾ ਹੈ ਕਿ ਰਸ ਦੇ ਫੁਹਾਰੇ ਚੱਲ ਪੈਂਦੇ ਹਨ। ਸੁਤੀਆਂ ਵ੍ਰਿਤੀਆਂ ਉਸ ਸ਼੍ਰਧਾ ਸਮੁੰਦਰ ਵਿੱਚ ਗੁਆਚ ਜਾਂਦੀਆਂ ਹਨ। ਸਰੀਰਾਂ ਦੀ ਸੁਧ ਵਿਸਰਕੇ ਮੰਡਲ ਵਿਚ ਸੰਗੀਤਕ ਰਸ ਛਾ ਜਾਂਦਾ ਹੈ। ਇਕ ਤੇ ਅਜੇਹਾ ਸਮਾਗਮ ਸੋਨੇ ਤੇ ਸੁਗੰਧੀ ਵਾਲੀ ਗਲ ਬਣ ਜਾਂਦਾ ਹੈ, ਦੂਸਰੇ ਸੰਤ ਜੀ ਦੀ ਕਵਿਤਾ ਵੀ ਬੇਹਦ ਰਸੀਲੀ ਹੈ।

ਇਸ ਪੁਸਤਕ ਨੂੰ ਪੰਥ ਦੇ ਸਨਮੁਖ ਰਖਦਿਆਂ ਮੈਨੂੰ ਅੱਜ ਖਾਸ ਖ਼ੁਸ਼ੀ ਹੋ ਰਹੀ ਹੈ ਕਿ ਉਹ ਪੁਸਤਕ ਜਿਸ ਦੀ ਕਥਾ ਸੁਣਕੇ ਗੁਰ ਸਿਖ ਪਰੇਮੀ ਤੜਪ ਉਠਿਆ ਕਰਦੇ ਸਨ, ਅਜ ਅਸੀਂ ਉਹ ਸੈਂਕੜਿਆਂ ਦੀ ਗਿਣਤੀ ਵਿਚ ਛਾਪ ਕੇ ਹਜ਼ਾਰਾਂ ਹੀ ਕਥਾ ਪਰੇਮੀਆਂ ਦੀ ਸੇਵਾ ਵਿਚ ਅਰਪਿਤ ਕਰ ਰਹੇ ਹਾਂ। ਉਮੀਦ ਹੈ ਕਿ ਸਮੂਹ ਸਜਣ ਤੇ ਵਿਦਵਾਨ ਗਣ ਇਸ ਪੁਸਤਕ ਨੂੰ ਪੜ੍ਹ ਸੁਣ ਕੇ ਜਿਥੇ ਪੁਸਤਕ ਦੇ ਕਰਤਾ ਜੀ ਦੀ ਪ੍ਰਸ਼ੰਸਾ ਕਰਨਗੇ ਓਥੇ ਸ੍ਰੀ ਸਤਿਗੁਰੂ ਜੀ ਦੇ ਜੀਵਨ ਚਰਿਤ੍ਰ ਵਿਚੋਂ ਵੀ ਕੁਝ ਝਾਕੀਆਂ ਜਾਣ ਲੈਣਗੇ।

**ਇੰਦਰ ਸਿੰਘ ਚੱਕ੍ਰਵਰਤੀ**

੧੦ ਫਗਣ ੧੯੯੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ॥

# ਸ੍ਰੀ ਸਤਿਗੁਰੂ ਬਿਲਾਸ

## ਪ੍ਰਥਮੋ ਧਿਆਇ

**ਦੋਹਰਾ**

ਓਨਮ[1] ਪੁਰਖ ਅਕਾਲ ਕੋ ਦੀਨ ਦਯਾਲ ਨਰਿੰਦ[2]॥
ਸ੍ਰੀ ਗੁਰੁ ਵਿਘਨ ਵਿਨਾਸ ਬਪੁ[3] ਅਕ੍ਰੈ[4] ਅਮਰ ਕੁਨਿੰਦ[5]॥ ੧॥

**ਸ੍ਵੈਯਾ॥**

ਗੁਰੁ ਨਾਨਕ ਦੇਵ ਕੋ ਨਾਮ ਜਪਯੋ ਸੁ ਕਲੇਵਰ[6] ਕੇ ਦੁਖ ਦੂਰ ਭਏ॥
ਜਸ ਭਾਨ[7] ਅਕਾਸ ਪਰਕਾਸ ਭਯੋ ਅਘ[8] ਓਘ[9] ਤਮੰ[10] ਤਬ ਦੂਰ ਗਏ॥
ਤੁਰਕਿੰਦਨ[11] ਪੀਰ ਜੋ ਹਿੰਦਨ ਕੇ ਗੁਰ ਰੰਕਹੁ[12] ਕੋ ਅਵਨੀਸੁ[13] ਕਏ॥
ਪਦ ਪੰਕਜ[14] ਸੀਸ ਧਰੋ ਕਰ ਜੋਰ ਕੈ ਕਾਟ ਅਘੰ ਮਮ ਮੋਖ ਦਏ॥ ੨॥

**ਦੋਹਰਾ॥**

ਯਾ ਭਵ ਮੈਂ ਵਿਪਰੀਤ ਮਤ ਭਵੇ ਨਾਰ ਨਰ ਨਾਹਿ॥
ਦੇਖ ਦੂਖ ਨਿਜ ਦਾਸ ਕੋ ਤਨ ਧਾਰੇ ਭਵ[15] ਮਾਹਿ॥ ੩॥
ਦੇਸ਼ ਜਬੈ ਹਿੰਦ ਲੋਕ ਮੈਂ ਬਧੇ ਅਧਰਮੀ ਲੋਕ॥
ਗਊ ਗ੍ਰੀਬ ਅਤਿ ਹੀ ਦੁਖੀ ਭਏ ਪਿਖੇ[16] ਸਹਿ ਸੋਕ॥ ੪॥

**ਸਵੈਯਾ॥**

ਦੇਸ਼ ਮਲੇਛ ਅਪਾਰ ਬਢੇ ਨਹਿੰ ਲੇਸ ਧਰੰਮ ਰਹਿਓ ਕਹੁੰ ਬੀਰਾ[17]॥
ਪਾਪ ਘਨੇ ਤੁਰਕਾਨ ਕਰੇ ਮਗ[18] ਛੋਡ ਦਯੋ ਸੁ ਪਿਕੰਬਰ ਪੀਰਾ॥
ਫੈਲ ਦੁਰੱਤ[19] ਕੁਮੱਤ ਗਯੋ ਧਰ ਕੋ ਨ ਪਛਾਨਤ ਹੈ ਪਰ ਪੀਰਾ॥
ਐਸ ਮਤੀ ਮਦਰੀ[20] ਭਵ ਕੀ[21] ਸੁ ਬਿਆਕੁਲ ਹੋਤ ਭਵੇ ਬਿਨ ਧੀਰਾ॥ ੫॥

---

੧. ਰਖਿਅਕ ਨੂੰ ਨਮਸਕਾਰ ੨. ਨਰਾਂ ਦਾ ਮਾਲਕ ੩. ਸਰੀਰ ੪. ਸਥਿਰ
੫. ਨਿੰਦਾ ਰਹਿਤ ੬. ਸਰੀਰ ੭. ਸੂਰਜ
੮. ਪਾਪ ੯. ਬਹੁਤੇ ੧੦. ਹਨੇਰਾ
੧੧. ਤੁਰਕਾਂ ਦੇ ੧੨. ਗਰੀਬਾਂ ਦੇ ੧੩. ਰਾਜੇ
੧੪. ਕਵਲ ਚਰਨ ੧੫. ਸੰਸਾਰ ੧੬. ਵੇਖ ਕੇ ੧੭. ਹੇ ਭਾਈ
੧੮. ਰਸਤਾ ੧੯. ਖੋਟੀ ੨੦. ਸ਼ਰਾਬ ਦੀ ਮਸਤੀ ੨੧. ਸੰਸਾਰ ਦੀ

ਹਿੰਦੂਨ ਰੂਪਵਤੀ[੧] ਲਰਕੀ[੨] ਪਿਖ[੩] ਕੈ ਜੁਲਮੀ ਸੁ ਕਰੈ ਬਰਤਾ[੪]।।
ਐਸ ਅਨੀਤ ਮਲੇਛ ਕਰੈ ਤਬ ਰੌਰ[੫] ਸੁ ਗੌਰ ਮਚਿਓ ਦੁਰਤਾ।।
ਛੋਰ[੬] ਭੱਜਨ ਭੱਜਨ ਅਘੱਨ ਕੋ ਨੈਕ ਸੁ ਨਾਹਿ ਰਹੀ ਸੁਰਤਾ।।
ਛਾਇ ਦੁਰੱਤ ਕੁਮੱਤ ਗਯੋ ਨਹਿ ਹੋਇ ਸੁਮੱਤ ਕਹੂੰ ਉਰਤਾ[੭]।। ੬।।
ਜਗ ਰੀਤ ਅਨੀਤ[੮] ਬਿਪ੍ਰੀਤ[੯] ਬਢੀ ਨਹਿ ਹੋਤ ਧਰੰਮਹਿ ਕੇਰ ਕਹਾਨੀ।।
ਜਗ ਲੂਟਨ ਕੂਟਨ ਮਾਰ ਮਚੀ ਤਬ ਹੱਕ ਬਿਹੱਕ ਕੀ ਕੌਨ ਬਖਾਨੀ[੧੦]।।
ਧਰਮੰ ਤਨ ਪੰਖ ਲਗਾ ਉਡਿਓ ਜਨ ਸਿੰਧ[੧੧] ਕੇ ਬੀਚ ਧਸਿਓ ਡਰ ਪਾਨੀ।।
ਉਮਡਿਓ ਅਤਿ ਕੂਰ ਸੁ ਪੂਰ ਗਯੋ ਛਿਤ[੧੨] ਚਿਤ ਬਿਰੱਤਿ[੧੩] ਉਲੱਟ ਚਲਾਨੀ।। ੭।।
ਬੇਦ ਕੇ ਬਾਕ ਤਰੱਕ[੧੪] ਫਰੱਕ[੧੫] ਸੁ ਰੱਦ ਬਿਰੁਧ ਕਰੈ ਮਤ ਹੀਨੀ।।
ਜੋ ਕੇ ਧਰਮ ਕਹੂੰ ਕਿਤ ਦਰਸਤ ਤਾਹਿ ਕੋ ਦੇਤ ਸਜਾ ਅਤਿ ਪੀਨੀ।
ਤਾਰਤ ਮਾਰਤ ਤਾਹਿ ਭਲੀ ਬਿਧ ਚਾਹਿਤ ਹੈ ਸ਼ਕਤੀ ਕੁਛ ਚੀਨੀ।
ਤਾਹਿ ਪੁਕਾਰ ਸੁਨੇ ਕਰਤਾਰ ਉਚਾਰਤ ਆਰਤਵੰਤਿ[੧੬] ਅਧੀਨੀ।। ੮।।
ਪ੍ਰਹਿਲਾਦ ਗਹਜੋ ਤਪਤੰ ਥਮਲ੍ਹਾ ਤਬਹੀ ਹਰਿ ਨਾਮ ਜਪਾਤ ਰਹਿਓ।।
ਜਬ ਲੌ ਨਹਿ ਹੋਇ ਉਦੇ ਗੁਰ ਰਖਜਕ ਤੌਂ ਲਗ ਦੂਖ ਅਨੇਕ ਸਹਿਓ।।
ਜਿਮ ਚੀਰ ਦ੍ਰੋਪਤਿ ਕੇ ਹਰਤੇ ਰਖ ਲਾਜ ਹਰੀ ਮੁਖ ਗਾਜ[੧੭] ਕਹਿਓ।।
ਤਬ ਚੀਰ ਸੁ ਗਾਤ ਅਪਾਰ ਭਏ ਨਹਿ ਆਵਤ ਪਾਰ ਲਹਾਤ ਲ਼ਹਿਓ।। ੯।।

ਦੋਹਰਾ।।

ਐਸੇ ਧਰਤੀ ਕੇ ਬਿਖੈ ਬਢਿਓ ਅਘਨ ਕੋ ਜੋਰ।।
ਸੰਤ ਭਗਤ ਤਬ ਲੋਪ ਹੋਏ ਪ੍ਰਗਟੇ ਨਿੰਦਕ ਚੋਰ।। ੧੦।।

ਸ੍ਵੈਯਾ।

ਜਿਮ ਨਾਮੇ ਭਗੱਤ ਕੀ ਗਤਿ ਕਰੀ ਬੰਨ੍ਹ ਕੇ ਗਠਰੀ ਗਜ[੧੮] ਆਗੇ ਧਰਿਓ।।
ਗਜ ਭਾਲ ਨਿਆਇ ਕੈ ਛੋਰ ਭਗਯੋ ਹਥਵਾਨ ਜਬੈ ਗਜ ਪੇਲ[੧੯] ਕਰਿਓ।।
ਇਹ ਭਾਂਤ ਭਈ ਰਵਿਦਾਸ ਕੇ ਸਾਥ ਸੁ ਚੀਰ ਤਨੰ ਤਿਹ ਤੱਗ[੨੦] ਦਿਖਰਿਓ।।
ਬਹੁ ਸੰਗ ਕਰੀ ਦੁਸਟਾ ਇਮਹੀ ਪੁਨ ਦੇਤ ਕਲੇਸ ਰਹੇ ਨਹਿ ਟਰਿਓ।। ੧੧।।

ਦੋਹਰਾ।।

ਅਘਨ ਭਰੀ ਜਬਹੀ ਧਰਾ ਚਲੀ ਬ੍ਰਹਮ ਪੈ ਧਾਇ।।
ਬ੍ਰਹਮ ਤਬ੍ਹੀ ਭਵ ਪੈ ਗਯੋ ਭਯੋ ਸੁਭਵ ਭੈ ਭਾਇ।। ੧੨
ਬੇਗ ਬਿਸਨ ਢਿਗ[੨੧] ਜਾਤ ਹੀ ਕਹੀ ਬਾਤ ਸਮਝਾਇ।।
ਬੇਗ ਧਰੋ ਅਵਤਾਰ ਪ੍ਰਭੁ ਕਰੀਓ ਧਰਾ ਸਹਾਇ।। ੧੩।।

---

| | | |
|---|---|---|
| ੧. ਸੁੰਦਰ | ੨. ਲੜਕੀ | ੩. ਵੇਖ ਕੇ |
| ੪. ਵਰਤਾਉ | ੫. ਰੌਲਾ | ੬. ਛੱਡ ਕੇ |
| ੭. ਹਿਰਦੇ ਵਿਚ | ੮. ਖੋਟੀ ਰੀਤ | ੯. ਉਲਟੀ ਰੀਤੀ |
| ੧੦. ਕਹੀ | ੧੧. ਸਮੁੰਦਰ | ੧੨. ਧਰਤੀ |
| ੧੩. ਬਿਰਤੀ | ੧੪. ਕਿੰਤੂ ਕਰਨਾ | ੧੫. ਛੇਤੀ |
| ੧੬. ਦੁਖੀ | ੧੭. ਬੋਲ ਕੇ | ੧੮. ਹਾਥੀ |
| ੧੯. ਧਕੇਲ ਕੇ | ੨੦. ਜਨੇਊ | ੨੧. ਪਾਸ (ਕੋਲ) |

ਸ੍ਰੀ ਬਿਸ਼ਨੁ ਐਸੇ ਰਰਯੌ[੧] ਮੈਂ ਧਰ ਹੋਂ ਨਿਜ ਰੂਪ।।
ਧਰਮ ਪ੍ਰਫੁਲਤ ਕਰ ਧਰਾ ਫਿਰ ਮਿਲ ਹੋਂ ਨਿਜ ਰੂਪ।। ੧੪।।
ਨਾਨਕ ਨਾਮ ਕਹਾਇ ਹੋਂ ਗ੍ਰਿਹਿ ਕਾਲੂ ਕੇ ਜਾਇ।।
ਤੁਮ ਅਬਹੀ ਮਿਲ ਜਗਤ ਮੈ ਧਰੋ ਦੇਹ ਸਮੁਦਾਇ।। ੧੫।।
ਧਰਾ ਦੇਵ ਅਤਿ ਮੋਦ ਹ੍ਵੈ ਪਹੁੰਚੇ ਅਪਨੇ ਧਾਮ[੨]।।
ਮਨੋ ਰੰਕ ਨਿਧਿ ਪਾਇਕੈ ਦਾਰਦ[੩] ਹਨਯੋ ਤਮਾਮ।।੧੬।।

ਦੋਹਰਾ।।

ਨਿਜ ਇਛਾ ਅਨੁਸਾਰ ਸਭ ਧਰੇ ਦੇਵ ਅਵਤਾਰ।।
ਆਪ ਆਪਨੇ ਭਵਨ ਮੈ ਲਗੇ ਜਪਨ ਕਰਤਾਰ।।੧੭।।
ਕਹੀ ਗਾਥ ਯਹਿ ਟੂਕ ਸੀ ਦੀਨੋ ਹੇਤੁ ਸੁਨਾਇ।।
ਅਉਰ ਗ੍ਰੰਥਨ ਕੇ ਬਿਖੈ ਪੂਰੀ ਕਥਾ ਸੁ ਪਾਇ।। ੧੮।।
ਸ੍ਰੀ ਗੁਰੂ ਨਾਨਕ ਦੇਵ ਜੂ ਕਾਲੂ ਗ੍ਰਿਹਿ ਭਵ ਲੀਨ। ।
ਅਟਿ[੪] ਕਰ ਦੇਸ ਅਸੇਸ[੫] ਬਹੁ ਸੈਲ ਜਗਤ ਕੋ ਕੀਨ।। ੧੯।।
ਉਰ[੬] ਕਠੋਰ ਜਿਹ ਸੈਲ[੭] ਸਮ ਕਰੇ ਸੁਸੀਲ ਸੁਭਾਇ।
ਰੇ ਮਨ ਅਸ ਗੁਰਦੇਵ ਕੇ ਪਦ ਅਰਬਿੰਦ[੮] ਧਿਆਇ।। ੨੦।।
ਚਉਰਾਸੀ ਜਾਮੇ ਸਤਿਗੁਰੂ ਨਾਨਕ ਦੀਏ ਬਤਾਇ।
ਮੈਂ ਧਾਰੋਂਗਾ ਕਲਿ ਬਿਖੇ ਸੱਤਰ ਗੁਪਤ ਰਹਾਇ।। ੨੧।।
ਚੌਂਦਾਂ ਪਰਗਟ ਹੋਇਗੇ ਸੁਨੋ ਅਜਿੱਤੇ ਮੀਤ।।
ਪਰਮ ਪਜਾਰੇ ਗੁਰੂ ਕੇ ਸੋ ਕਰ ਹੈਂ ਪਰਤੀਤ।। ੨੨।।
ਨਿੰਦਾ ਬਹੁਤੀ ਸੋ ਕਰੈ ਜੋ ਹੈਂ ਨਿੰਦਕ ਲੂਕ।।
ਗੁਰੂ ਭਾਨ[੯] ਤਹਿ ਕਿਆ ਕਰੈ ਜੋ ਮਾਨਿੰਦ[੧੦] ਉਲੂਕ[੧੧]। ੨੩।।

ਕਬਿੱਤ।।

ਐਸੇ ਗੁਣ ਖਾਨਿ ਪ੍ਰਭ ਕਰੁਣਾ ਨਿਧਾਨ ਚੜ੍ਹੇ
ਜੋਤਿ ਰੂਪ ਭਾਨ ਨਿਸਾ[੧੨] ਤਮਾ[੧੩] ਕੋ ਮਿਟਾਇ ਹੈਂ।।
ਕਲੂ ਅੰਧ ਘੋਰ ਦੇਖਿ ਜਗ ਮਾਹਿ ਸੋਰ ਪੜਾ
ਨਿਸ ਭੋਰ ਜੀਵ ਕਾਮ ਕ੍ਰੋਧ ਮੈ ਲੁਭਾਇ ਹੈਂ।।
ਆਜਿਜ਼ ਨਿਵਾਜ ਪ੍ਰਭ ਰਾਜਨ ਕੇ ਰਾਜ ਜੋਈ
ਮਹਾਰਾਜ ਸੋਈ ਅਵਤਾਰ ਧਾਰਿ ਆਏ ਹੈਂ।।
ਬੇਦੀ ਬੰਸ ਬੀਚ ਧਰਾ ਸੁਧ ਰੂਪ ਈਸ[੧੪]
ਸ੍ਰੀ ਨਾਨਕ ਅਵਤਾਰ ਜੀਵ ਪਾਤਕੀ[੧੫] ਤਰਾਏ ਹੈ।। ੨੪।।

---

| | | |
|---|---|---|
| ੧. ਕਹਿਓ | ੨. ਘਰ | ੩. ਦਰਿਦ੍ਰ |
| ੪. ਫਿਰ ਕੇ | ੫. ਸਾਰਾ | ੬. ਹਿਰਦਾ |
| ੭. ਪੱਥਰ | ੮. ਕਵਲ | ੯. ਸੂਰਜ |
| ੧੦. ਵਰਗੇ | ੧੧. ਉੱਲੂ | ੧੨. ਰਾਤ |
| ੧੩. ਹਨੇਰਾ | ੧੪. ਈਸ਼ਵਰ | ੧੫. ਪਾਪੀ |

ਅੰਗਦ ਪ੍ਰਬੀਨ ਭਏ ਅੰਗ ਸੰਗ ਦੂਤੀ ਗੁਰੂ
ਤਾਤੇ ਅਮਰ ਦਾਸ ਕੀਏ ਅਮਰ ਦਾਸ ਕੋਟ[੧] ਹੀ॥
ਅੰਮ੍ਰਿਤ ਪ੍ਰਵਾਹ ਰਾਮ ਰੂਪ ਰਾਮ ਦਾਸ ਗੁਰ
ਅੰਮ੍ਰਿਤ ਕੋ ਸਰ ਕੀਨੋ ਦੂਰ ਪਾਪ ਪੋਟ[੨] ਹੀ॥
ਸਿਦਕ ਧਾਰ ਨਾਇ ਜੋਈ ਦੂਖਨ ਨਸਾਇ ਸੋਈ
ਹੋਇ ਨਿਰਮੈਲ ਜਮ ਦੂਤਨ ਸੇ ਛੋਟ ਹੀ॥
ਨਾਮ ਕੋ ਜਹਾਜ ਬਾਣੀ ਗ੍ਰੰਥ ਮਹਾਰਾਜ ਗੁਰ
ਅਰਜਨ ਅਦ੍ਵੈਤ ਬੀੜ ਕਰੀ ਜਗ ਓਟ ਹੀ॥ ੨੫॥
ਮੂਰਤਿ ਗੋਬਿੰਦ ਜੈਸੇ ਬਨ ਮੇ ਮ੍ਰਿਗਿੰਦ[੩] ਗਾਜੇ
ਮਾਰੇ ਏਕ ਪਲ ਜੀਨੇ ਕੀਨੇ ਛਲ ਖੋਟ ਹੀ॥
ਹਰੀ ਰਾਇ ਹਰੀ ਕਰੀ ਸੰਗਤਿ ਸੰਬੂਹ ਬਰੀ[੪]
ਬਾਲ ਜੋਤਿ ਦਏ ਨਾਮ ਲਏ ਕਹਾ ਤੋਟ ਹੀ॥
ਦੇਹ ਕੋ ਛਪਾਇ ਕਰੈ ਬਿਨੈ ਸਮੁਦਾਇ ਤਬ
ਬੋਲੇ ਕ੍ਰਿਸਨ ਰਾਇ ਬਾਬਾ ਹੈ ਬਕਾਲੇ ਕੋਟ[੫] ਹੀ॥
ਬਾਣੀ ਅਮੀ[੬] ਬਾਦਰ[੭] ਸੁ ਰਚੀ ਜੋ ਬਹਾਦੁਰ ਜੋ
ਪੜ੍ਹੇ ਸਿਦਕ ਸਾਦਰ ਸੋ ਹੋਇ ਲੋਟ ਪੋਟ ਹੀ॥ ੨੬॥
ਤਾਕੇ ਗ੍ਰਿਹਿ ਨੰਦ ਗੁਰ ਗੋਬਿੰਦ ਮ੍ਰਿਗਿੰਦ[੮] ਜਿਨੈ
ਧਰਮ ਦੀਨੀ ਜਿੰਦ ਔਰ ਰਾਖੀ ਲਾਜ ਹਿੰਦ ਕੀ॥
ਮੀਰ ਪੀਰ ਬੀਰ ਬਰ ਬੀਰ ਅਉ ਗੰਭੀਰ ਕਰ
ਮੋਂ ਧਨੁਸ਼ ਤੀਰ ਐਸੀ ਮੂਰਤੀ ਗੋਬਿੰਦ ਕੀ॥
ਸੀਸ ਸੋਹੇ ਕਲਗੀ ਸ੍ਵੇਤ ਬਾਜ਼, ਨੇਜਾ, ਬਾਜ
ਸਜਾਮ ਤਰੇ ਸੋਹੇ ਦੇਖ ਲਾਜੇ ਇੰਦ ਇੰਦ ਕੀ॥
ਪੰਥ ਕੀਨਾ ਸੁਧ ਸੰਗ ਯਮਨ ਬਿਰੁਧ ਯੁਧ
ਰਚੇ ਜੋ ਕਬੁਧਿ ਹਰੀ ਜਿੰਦ ਤੁਰਕਿੰਦ[੯] ਕੀ। ੨੭॥
ਅਉਸਰ ਅਲੋਪ ਜਬ ਪੂਛੇ ਸਿੱਖ ਗੋਪ
ਤਬ ਹੋਇਗੋ ਦਰਸ ਕਬ ਫੇਰ ਹਮੇਂ ਜਾਨੀਏ॥
ਆਵੈਂ ਬੇਰ ਗਿਆਰ੍ਹਵੀਂ ਸੁ ਕੋਊ ਲਖ ਪਾਵੇ ਹਮੇਂ,
ਸਹੀ ਬਾਤ ਕਹੀ ਨਹੀਂ ਭੇਦ ਯਾਂ ਮੈਂ ਮਾਨੀਏ॥
ਕੋਈ ਜਾਨੈ ਏਕ ਜਾਕੇ ਰਿਦੇ ਮੋ ਬਿਬੇਕ ਹੋਇ,
ਬੇਖ[੧੦] ਤਾਹਿ ਦੇਖ ਸਿਖ ਸੰਤ ਨ ਭੁਲਾਨੀਏ॥
ਥੋਰੋ ਸਮੋਂ ਪਾਇ ਬਾਢੀ[੧੧] ਬੰਸ ਬੀਚ ਐਹੈਂ ਰਾਮ
ਨਾਮ ਕੋ ਜਪੈ ਹੈਂ ਰਾਮ ਸਿੰਘ ਸੋ ਪਛਾਨੀਏ॥ ੨੮॥

---

੧. ਕਰੋੜਾਂ ੨. ਬਹੁਤੇ ੩. ਸ਼ੇਰ
੪. ਸ੍ਰੇਸ਼ਟ ੫. ਨਗਰ ੬. ਅੰਮ੍ਰਿਤ
੭. ਬੱਦਲ ੮. ਸਿੰਘ ੯. ਤੁਰਕਾਂ ਦਾ ਰਾਜਾ
੧੦. ਵੇਸ ੧੧. ਤਖਾਣ

### ਦੋਹਰਾ।।

ਹਜ਼ਰੋ ਮੈ ਕੁਛ ਸਮਾ ਪਾਇ ਗੁਰੂ ਵਾਕ ਅਨੁਸਾਰ।।
ਗੁਰ ਬਾਲਕ ਹਰਿ ਰੂਪ ਹਰਿ ਪ੍ਰਗਟ* ਭਏ ਗੁਣ ਸਾਰ।। ੨੯।।
ਦਸਮ ਗੁਰੂ ਨਿਜ ਰਸਮ[੧] ਕੋ ਕਰਾ ਪੂਰ ਤਹਿ ਜਾਇ।।
ਗੁਰ ਬਾਲਕ ਹਰਿ ਰਾਮ ਹਰਿ ਸੋ ਕੀਨੀ ਪਰ ਪਾਇ।।੩੦।।

### ਚੌਪਈ।।

ਦਸਮ ਗੁਰੂ ਜੋ ਮੁਖ ਫੁਰਮਾਈ।। ਮੈਂ ਅਵਤਰੋਂ ਮਾਲਵੇ ਮਾਹੀ।।
ਕੇਤਕ ਸਮਾ ਬੀਤ ਜਬ ਗਯੋ।। ਪੰਥ ਖਾਲਸਾ ਡੋਲਤ ਭਯੋ।। ੩੧।।
ਮਾਨ ਬੇਨਤੀ ਸੰਗਤ ਕੇਰ।। ਸਤਿਗੁਰ ਦਰਸਨ ਦੀਨੋ ਫੇਰ।।
ਸਿਦਕ ਦੈਨ ਅਰੁ ਪੰਥ ਸਮ੍ਾਰਨ।। ਪੁਨ ਪ੍ਰਗਟੇ ਦਾਸਨ ਕੇ ਕਾਰਨ।।੩੨।।

### *(ਅਥ ਉਸਤਤਿ ਸ੍ਰੀ ਸਤਿਗੁਰੂ ਰਾਮ ਸਿੰਘ ਦੀਨ ਦਇਆਲ ਜੀ ਕੀ)*

### ਸ੍ਵੈਯਾ।।

ਸਾਰਦ[੨] ਸੇ ਜਿਨ ਕੇ ਗੁਨ ਗਾਵਤ ਸੇਸ ਜਪੈ ਜਿਹ (ਨੌਤਨ)[੩] ਨਾਮੂ।।
ਦੇਖ ਕਲੂ ਗਤਿ ਕੋ ਪਤਿ ਸੀਜ ਸੁ ਆਇ ਗਏ ਜਨ ਕੇ ਸੁਖ ਧਾਮੂ[੪]।।
ਦਾਸਨ ਕੇ ਦੁਖ ਦੋਖਨ ਕੋ ਹਰਿ ਰਾਮ ਸੁਮੱਗ ਦਯੋ ਅਭਿਰਾਮੂ।।
ਕੇਹਰਿ ਧਿਆਨ ਨਮੋ ਲਖ ਤਾਹਿ ਕੋ ਨਾਮ ਰਰੋ[੫] ਵਹਿ ਕੋ ਅਠ ਜਾਮੂ।। ੩੩।।
ਮੈਂ ਗਹਿ ਹੋਂ ਪਗ ਪੰਕਜ[੬] ਤੇ ਜਿਨ ਬੋਧ ਦਯੋ ਸਭ ਸੁਧ ਦਈ ਹੈ।।
ਪੂਰਨ ਪਾਵਨ ਪੀਰ ਸਹੀ ਜਨ ਪੀਰਨ ਕਾਟਤ ਬੀਰ ਸਹੀ ਹੈ।।
ਕੈ ਹਿੰਦਵਾਨ ਧਰਾ ਧਰਮਾਂ, ਤਮ ਦੂਰ ਥੀਓ ਦਿਰਸਟਾਏ ਨਹੀਂ ਹੈ।।
ਮੂਲ ਅਹੈ ਸਭ ਸਾਖ ਤਰੋਵਰ[੭] ਸੋ ਗੁਰ ਰਾਮ ਮਿਰਗਿੰਦ ਵਹੀ ਹੈ।। ੩੪।।
ਕੀਮਤ ਕੌਨ ਕਹੈ ਕਰਣਾ ਨਿਧ ਕੀ ਮਤਿ ਕੀਰ ਕਮੀਨ ਕਵੀ ਕੋ।।
ਕੂਕ ਕਹੀ ਕਵਿਤਾ ਕਈ ਕੋਟਕ ਕਾਲ ਕਮਾਲ ਕਰਯੋ ਰਮਣੀਕੋ।।
ਕੇਸਰ ਸੀ ਕਥਨੀਕ ਸੁਭਾਵ ਕੁਸੁੰਭਵਤੀ[੮] ਕੁਸਮੋ[੯] ਛਬ ਫੀਕੋ।।
ਕੇਵਲ ਕੰਤ ਕੇ ਦੇਖ ਚਰਿਤਰ ਬੋਲ ਉਠੀ ਸੁਧ ਆਹਿ ਨ ਜੀ ਕੋ।। ੩੫।।
ਸੀਸ ਹਰੇ ਦਸ ਸੀ ਸੁਰ ਹੇਤ ਸੁ ਸੂਖ ਬਸਾ ਸਭ ਅਉਧ ਪੁਰਾ ਮੈ।।
ਸਾਵਲ ਸੁੰਦਰ ਸੰਗ ਸਖੀਅਨ ਸਾਪਹਿ ਤਾਰ ਧਰਾ ਗਿਰ ਸਾਮੈ।।
ਸੋ ਕਲਿ ਕੀ ਖਲਤਾ[੧੦] ਦਿਖਕੈ ਗੁਰ ਨਾਨਕ ਗੋਬਿੰਦ ਕੇਹਿਰ[੧੧] ਨਾਮੈ।।

---

| | | |
|---|---|---|
| ੧. ਅਪਨੀ ਮਰਯਾਦਾ | ੨. ਸਰਸਵਤੀ | ੩. ਨਵਾਂ |
| ੪. ਘਰ | ੫. ਉਚਾਰਨਾ | ੬. ਚਰਨ ਕਮਲ |
| ੭. ਬਿਰਛ | ੮. ਕੁਸੁੰਭ ਵਰਗਾ | ੯. ਫੁੱਲ |
| ੧੦. ਮੂਰਖਤਾ | ੧੧. ਸਿੰਘ | |

* (*ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਜਨਮ ਨਗਰ ਤਾ ਸਰਵਾਲਾ (ਜ਼ਿਲਾ ਅਟਕ) ਹੈ, ਪ੍ਰੰਤੂ ਪਰਗਟ ਹੋਣ ਦਾ ਭਾਵ ਨਾਮ ਉਪਦੇਸ਼ ਲਈ ਉਜਾਗਰ ਹੋਣ ਦਾ ਸਥਾਨ ਸ੍ਰੀ ਹਜ਼ਰੋ ਸਾਹਿਬ ਹੈ।)

ਪੰਥ ਸਜਾ ਜਿਨ ਸਿੰਘਨ ਕੋ ਪੁਨ ਤੋਰਕ[੧] ਇੰਦ ਕੀਓ ਕਤਲਾਮੇ॥ ੩੬॥
ਕਾਜਹਿ ਧਰਮ ਦੀਏ ਜਿਹ ਸੀਸ ਵਾ ਲਾਜ ਰਖੀ ਹਿੰਦਵਾਨ ਸਭੀ ਸੋ॥
ਸਵਾਸਹਿ ਸਵਾਸ ਜਪੋ ਗੁਰ ਭਾਈਓ ਤਾਹਿ ਬਿਸਾਰਹੁ ਨਾਹਿ ਕਬੀ ਸੋ॥
ਸੋ ਦਿਨ ਭੂਲ ਗਯੋ ਮਨ ਰੇ ਗਰਭਾ ਜਠਰਾਗਨਿ[੨] ਹੋਤ ਜਬੀ ਸੋ॥
ਤਾਹਿ ਨਿਕਾਲ ਸੁ ਰਾਖ ਦਈ ਬੁਧਿ ਰਾਮ ਮਿਰਗਿੰਦ ਸੋ ਮੀਤ ਤਬੀ ਸੋ॥ ੩੭॥
ਮੂਰਖ ਜਾਹਿ ਕਰੀ ਮਨ ਮੂਰਖ ਤਾਹਿ ਬਿਸਾਰਤ ਲਾਜ ਨ ਐਹੈ॥
ਏ ਮਨੂਆ ਤਨ ਵਾ ਧਨ ਜੇ ਸਭ ਵਾਹਿ ਕੇ ਨਾਮ ਸਦਾ ਅਰਪੈਹੈ॥
ਦੇਵ ਧਰਾ ਧਰਮ ਰਾਖਨ ਕੋ ਹਿਤ ਸੀਸ ਦੀਏ ਵਾ ਬਿਦੇਸ ਸਿਧੈਹੈ॥
ਤਾਂਤੇ ਸੁਨੋ ਮਿਤ ਅਓ ਮਨ ਮੋ ਤੁਮ ਤਾਹਿ ਕੋ ਨਾਮ ਸਦੀਵ ਬਿਕੈਹੈ॥ ੩੮॥
ਸੀਸ ਦੀਏ ਅਰ ਸੀ ਨ ਕਰੀ ਜਿਨ ਸਿਖਨ ਤਾਹਿ ਕੇ ਮੈ ਬਲਿਹਾਰੀ॥
ਗੋ ਹਿਤ ਗੋਇ[੩] ਤਨੀਸਹਿ[੪] ਕੇ ਜਿਨ ਬੁਚੜ ਮਾਰ ਕੇ ਧੈਨ ਉਬਾਰੀ॥
ਤੇ ਸਿਖ ਵਾ ਗੁਰ ਕੇਹਰਿ ਰਾਮ ਸੁ ਧਿਆਨ ਮਿਰਗਿੰਦ ਕਰੋਰ[੫] ਜੁਹਾਰੀ[੬]॥
ਗੋਇ ਗਰੀਬਨ ਪਾਲਨ ਕੈ ਹਿਤ ਰਾਮ ਮ੍ਰਿਗਿੰਦ ਅਐ ਤਨ ਧਾਰੀ॥ ੩੯॥

**ਚੌਪਈ॥**

ਪੰਥ ਧਰਮ ਹਿਤ ਏਤੀ ਕਰੀ॥ ਸੀਸ ਦੀਏ ਪਰ ਸੀ ਨ ਉਚਰੀ॥
ਰਾਵਰ[੭] ਗਏ ਟਾਪੂਅਨ ਸੈਲੋ[੮] ਬੰਦਿ ਕਹੇ ਜੋਈ ਮੁਖ ਮੈਲੇ॥ ੪੦॥
ਗੁਰ ਅਰਜਨ ਵਾ ਤੇਗ ਬਹਾਦਰ॥ ਚਾਦਰ ਧਰਮ ਦੁਨੀ ਕੇ ਕਾਦਰ॥
ਤਾਕੋ ਭੀ ਕਹਿਤੇ ਥੇ ਐਸੇ॥ ਰਾਮ ਮ੍ਰਿਗੇਸ਼ ਗੁਰੂ ਕੋ ਜੈਸੇ॥ ੪੧॥
ਗੰਗਾ ਕੋ ਜਿਵ ਨਿਰਮਲ ਬਾਰੀ॥ ਪੀਲ ਕੋਲ ਭੈਸੇ[੯] ਗੰਗਾਰੀ[੧੦]॥
ਰਵਿ[੧੧] ਉਦ ਖੁਸ਼ੀ ਹੋਇ ਮਨ ਜਾਗੀ॥ ਚਮਗਾਦੜ ਅੰਧੇ ਦੁਰਭਾਗੀ॥ ੪੨॥
ਦੋਸ ਅਰੋਪ ਨਿੰਦ ਮਰ ਜਾਹੀ॥ ਇਤ ਦੁਖ ਉਤ ਨਰਕੇ ਦੁਖ ਪਾਹੀ॥
ਤਿਨ ਹਿਤ ਲਿਖੀ ਨ ਲਿਖ ਹੈ ਕੋਈ॥ ਪਰੇਮੀ ਗੁਰ ਪਗ ਹਿਤ ਭਵ ਸੋਈ॥ ੪੩ ॥
ਮੂੜ ਲਾਲ ਮੁਲ ਪਾਇ ਕਸੀਰੇ[੧੨]॥ ਪਾਥਰ ਕਹੇ ਕੀਮਤੀ ਹੀਰੇ॥
ਲਾਖ ਹਜਾਰੋਂ ਕੀਮਤ ਤਾਕੀ॥ ਪਾਵੈ ਬੁਧ ਪਰੀਖਯਾ ਜਾਕੀ॥ ੪੪॥

**ਦੋਹਰਾ॥**

ਲਗਾ ਪ੍ਰੇਮ ਜਿਸ ਬਿਧ ਮੁਝੇ ਸੋ ਅਬ ਕਹਿ ਹੌਂ ਗਾਥ॥
ਰੋਗ ਭਜੇ ਤਨਕੋ ਬਡੋ ਦੁਖੀ ਰਹੌਂ ਦਿਨ ਰਾਤ॥੪੫॥
ਮਾਤ ਪਿਤਾ ਹਿਤ ਭਰਾਤ ਸਭ ਬੈਦ ਜਤਨ ਕਰ ਤਾਹਿ॥
ਥਕ ਕਰ ਸਭ ਹੀ ਹਾਰ ਰਹੇ ਰੋਗ ਮਿਟੋ ਤਬ ਨਾਹਿ॥ ੪੬॥

---

੧. ਤੁਰਕ ੨. ਪੇਟ ਦੀ ਅਗਨੀ ੩. ਗਊ
੪. ਬੱਚੇ, ਸਾਹਨ ੫. ਕਰੋੜਾਂ ੬. ਨਮਸਕਾਰ
੭. ਮਾਲਕ ੮. ਸੈਰ ੯. ਭੈਂਸ
੧੦. ਗੰਧਲਾ ੧੧. ਸੂਰਜ ੧੨. ਦਮੜੀ, ਧੇਲਾ

### ਚੌਪਈ।।

ਕਹਿਤ ਵੈਦ ਰੁਜਾ[1] ਨਾਮ ਗੰਭੀਰੇ।। ਦੀਏ ਹਜ਼ਾਮ ਗੋਰਿਆਂ ਚੀਰੇ।।
ਮਾਸ ਅਢਾਈ ਰਹਿਓ ਲਾਹੌਰ।। ਬਾਬੂ ਗੋਰੇ ਲਾ ਰਹੇ ਜੋਰ।। ੪੭।।
ਚਾਰੇ ਕਰ ਸਭ ਹੀ ਥਕ ਹਾਰੇ।। ਬਿਨ ਗੁਰ ਸੰਤ ਅੰਕ ਕੋ ਟਾਰੇ।।
ਕਿਸੂ ਨ ਔਖਧ ਅਯੋ ਅਰਾਮ।। ਯਾਦ ਆਇਓ ਮੁਹਿ ਦਾਰੂ ਨਾਮ।। ੪੮।।
ਲਗਯੋ ਰਟਨ ਗੁਰ ਸਬਦ ਨਿਰੰਤਰ।। ਜਾਂ ਸਮ[2] ਤੰਤ[3] ਮੰਤ੍ਰ[4] ਨਹੀਂ ਜੰਤਰ[5]।
ਤਬ ਗੁਰ ਰਾਮ ਸਿੰਘ ਹਰਿ ਨਾਥ।। ਦੈ ਦਿਰਸਟਾਂਤ ਸਿੰਘ ਕਿਛ ਸਾਥ।। ੪੯।।
ਆਦਿ ਗ੍ਰੰਥ ਕੋ ਭੋਗ ਪਵਾਓ।। ਅਹਿਨਿਸ ਸੇਵਾ ਸੰਤ ਕਮਾਓ।।
ਸੁਖੀ ਸ੍ਰੀਰ ਹੋਇ ਤੁਵ ਭਾਈ।। ਕਰ ਹੋ ਨਿਸਚੈ ਜੋ ਹਮ ਗਾਈ।। ੫੦।।
ਤੀਨ ਲੋਕ ਮੈ ਕਠਿਨ ਨ ਕੋਈ।। ਸਾਧ ਸੇਵ ਤੇ ਮਿਲੇ ਨ ਜੋਈ।।
ਸਿੰਘ ਗੁਰੂ ਕੇ ਪੂਰਨ ਸਾਧ।। ਮੇਟੈਂ ਆਦਿ ਬਿਆਧਿ ਉਪਾਧਿ।। ੫੧।।
ਮੈਂ ਬੰਦਨ ਕਰ ਵੈਸੇ ਕੀਨੋ।। ਸੂਖ ਭਇਓ ਮਿਟਿਓ ਦੁਖ ਪੀਨੋ।।
ਸਿਦਕ ਬਢਾ ਮਨ ਮਾਹਿ ਵੀਚਾਰੀ।। ਗੁਰ ਕੀ ਉਪਮਾਂ ਕਰੋਂ ਉਚਾਰੀ।। ੫੨।।
ਤਨ ਕੋ ਦੁਖ ਮਨ ਧਨ ਕੋ ਟਾਰਾ।। ਜਿਨ ਪ੍ਰਭ ਕੀਓ ਐਡ ਉਪਕਾਰਾ।।
ਉਚਿਤ ਹੈ ਤਿਸਕੋ ਜਸ ਭਾਈ।। ਦੁਇ ਲੋਕਨ ਜੋ ਹੋਤ ਸਹਾਈ।। ੫੩।।
ਯਦਪਿ ਕਵਿਤਾ ਸਾਰ ਨ ਕੋਈ।। ਬਖਸੋ ਗੁਣੀ ਚੂਕ ਜੇ ਹੋਈ।।
ਮੈ ਹੋਂ ਸਭ ਦਾਸਨ ਕੋ ਦਾਸਾ।। ਪ੍ਰੇਮ ਗੁਰੂ ਕਾਥਾ ਕੀ ਆਸਾ।। ੫੪।।
ਗੁਰ ਕੋ ਜਸ ਹੋ ਸੈਲ[6] ਨਬਾਤੇ[7]।। ਮੈਂ ਚੀਟੀ ਕਿਆ ਚੁਕ ਹੈ ਤਾਤੇ।।
ਪ੍ਰਭ ਕੋ ਜਸ ਹੈ ਸਿੰਧ[8] ਮਹਾਨੇ।। ਮੀਨ[9] ਦੀਨ[10] ਮਤਿ ਕਿਆ ਗਤਿ ਜਾਨੇ।। ੫੫।।

### ਦੋਹਰਾ।।

ਗੁਰ ਚਰਿਤਰ ਕੇ ਲਿਖਨ ਕਾ ਉਪਜਾ ਮੋ ਮਨ ਚਾਇ।।
ਗੁਰ ਸੰਗਤਿ ਗਣ ਬਿਘਨ ਸੇ ਦੇ ਕਰ ਕਰੇ ਸਹਾਇ।। ੫੬।।
ਕੋਟ ਪਰਨਾਮ ਹਰ ਜਾਮ ਮਮ ਰਾਮ ਸਿੰਘ ਗੁਰਦੇਵ।।
ਮੂਲ ਧਰਮ ਗੋ ਦੀਨ ਰਖ ਸਿਖੀ ਪੰਥ ਅਭੇਵ।। ੫੭।।
ਮੇਲਾ ਸਿੰਘਨ ਕੋ ਭਇਓ ਰਾਮ ਪਰਸਾਦ ਇਕ ਗਰਾਮ।।
ਆਇਓ ਸਿੰਘ ਮਲਵਈ ਇਕ ਰਾਇ ਸਿੰਘ ਜਿਸ ਨਾਮ।। ੫੮।।
ਪ੍ਰੇਮੀ ਸਿਦਕੀ ਗੁਰੂ ਘਰ ਕਰਤ ਰਹਿਓ ਬਹੁ ਸੇਵ।।
ਰਿਲਪੁਰ[11] ਭਵ, *ਕੌਤਕ ਕੀਏ ਭੈਣੀ ਸਾਹਿਬ ਦੇਵ।। ੫੯।।
ਕਥਾ ਸੁਣਾਈ ਜਿਵ ਪਿਖੀ ਰਾਇ ਸਿੰਘ ਬੁਧਿ ਵਾਨ।।
ਔਰ ਪ੍ਰਸੰਗ ਕੇਤੇ ਸੁਣੇ ਆਗੇ ਕਰੋਂ ਬਖਾਨ।। ੬੦।।

---

੧. ਬਿਮਾਰੀ   ੨. ਬਰਾਬਰ   ੩. ਜਾਦੂ
੪. ਜਪਣ ਯੋਗ   ੫. ਲਿਖ ਕੇ ਦਿੱਤਾ ਜਾਣ ਵਾਲਾ (ਟੂਣਾ)
੬. ਪਹਾੜ   ੭. ਮਿਸ਼ਰੀ   ੮. ਸਮੁੰਦਰ
੯. ਮੱਛੀ   ੧੦. ਵਿਚਾਰੀ   ੧੧. ਰਾਈਆਂ (ਪਿੰਡ ਦਾ ਨਾਮ)

* ਭਾਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ

ਸਾਖੀ ਯੌਂ ਵਰਨਨ ਕਰੀ ਗੁਰ ਹਜਰੋਂ ਸੇ ਆਇ।।
ਪ੍ਰਗਟੇ ਜਿਵ ਜਗ, ਤਬ ਮਿਲੇ ਰਾਇ ਸਿੰਘ ਜਿਵ ਜਾਇ।। ੬੧।।
ਲਘੁ ਭ੍ਰਾਤਾ ਗੁਰੂ ਹਰੀ ਸਿੰਘ ਸ਼ਾਂਤ ਰੂਪ ਬਖਜਾਤ।।
ਤਿਨ ਕੀ ਉਪਮਾ ਭੀ ਲਿਖੋਂ ਦਿਖੇ ਚਰਿਤ੍ਰ ਜਿਸ ਭਾਂਤ।। ੬੨।।
ਬੰਦਨ ਕਰਹੋਂ ਸਰਬ ਕੋ ਗੁਰ ਸੁਤ ਗੁਰ ਪਰਵਾਰ।।
ਸਭ ਸਿੰਘਨ ਕੋ ਨਮੋ ਹੈ ਗਿਆਨੀ ਗੁਣੀ ਉਦਾਰ।। ੬੩।।

ਇਤ ਸ੍ਰੀ ਸਤਿਗੁਰੂ ਬਿਲਾਸੇ ਧਿਆਨ ਸਿੰਘ ਵਿਰਚਤੋ ਮੰਗਲਾ ਚਰਣ ਵਰਨਨੰ ਨਾਮ ਪ੍ਰਥਮੋ ਧਿਆਇ।।

# ਦੂਤੀਯ ਅਧਿਆਇ

**ਸ੍ਵੈਯਾ।।**

ਸ੍ਰੀ ਕਰਤਾਰ ਮਹਾਂ ਦੁਖ ਟਾਰ[੧] ਸਰੂਪ ਉਦਾਰ ਧਰਾ ਗੁਰ ਨਾਨਕ।।
ਪੂਰਨ ਪਾਕ[੨] ਵਿਪਾਕ[੩] ਮਿਟਾਇ ਸੁ ਬਾਕ ਭਗੱਤ ·ਕਿਯੇ ਮੁਖ[੪] ਭਾਨਕ[੫]।।
ਲੋਕ ਸਿਰਾਨੀ[੬] ਅਵਾਸ[੭] ਮਿਦਾਨੀ[੮] ਪ੍ਰਾਨੀ[੯] ਤਰਾਏ[੧੦] ਅਦੇਵ[੧੧] ਭਯਾਨਕ[੧੨]।।
ਧੰਨ ਗੁਰੂ ਅਘ ਖੰਡ ਅਖੰਡਨ ਖੰਡ ਬਿਖੈ ਜਸ ਚੰਡ[੧੩] ਸੁ ਨਾਨਕ।। ੧।।

**ਦੋਹਰਾ।।**

ਆਦਿ ਰਾਮ ਸਿੰਘ ਗੁਰ ਹੁਤੇ ਫੌਜੀ ਨੌਕਰ ਜਾਨ।।
ਤਿਸ ਮਿਸ[੧੪] ਹਜਰੋਂ ਜਾ ਮਿਲੇ ਬਾਲਕ ਸਿੰਘ ਭਗਵਾਨ।। ੨।।

**ਚੌਪਈ।।**

ਮੂਰਤਿ ਭਜਨ ਭਗਤਿ ਅਵਤਾਰੇ।। ਰਹਿਤ ਹਜਰੋ ਗ੍ਰਾਮ ਮਜ਼ਾਰੇ[੧੨]।।
ਬਡ ਆਯੂ ਬਾਲਕ ਸਮ ਦ੍ਰਿਸਟੀ।। ਸ੍ਰੀ ਬਾਲਕ ਸਿੰਘ ਪੂਰਨ ਨਿਸਟੀ[੧੩]।। ੩।।
ਸ਼ਾਂਤ ਰੂਪ ਕੋਮਲ ਮ੍ਰਿਦੁ[੧੪] ਬਾਨੀ।। ਸੂਖਨ ਦਾਤੇ ਸੁਘੜ ਸੁਜਾਨੀ।।
ਬਿਰਤੀ ਇਕ ਰਸ ਭਜਨ ਲਗਾਈ।। ਅਲਖ[੧੫] ਰੂਪ ਕਿਨਹੂੰ ਨ ਲਖਾਈ।। ੪।।
ਬੈਠ ਇਕੰਤ ਤਪੈ ਤਪ ਭਾਰੀ।। ਇੰਦ੍ਰੈ ਜਿਤ ਬਡ ਤੇਜ ਉਦਾਰੀ[੧੬]।।
ਬ੍ਰਹਮ ਬੋਧ ਤ੍ਰੈ ਕਾਲ ਗਿਆਤਾ।। ਪੂਰਨ ਪਰਮਾਤਮ ਸਭ ਜਾਤਾ।। ੫।।
ਦੀਨਨ ਗਊਅਨ ਕੇ ਰਖਵਾਲੇ।। ਐਸੀ ਮੂਰਤਿ ਦੀਨ ਦਇਆਲੇ।।
ਬੰਦਤ ਤਾਹਿ ਸਰਬ ਨਰ ਨਾਰੇ।। ਦੇਤ ਮੰਨਤਾ ਹੋਤ ਸੁਖਾਰੇ।। ੬।।
ਮਨ ਬਾਂਛਤ ਹੀ ਸਭ ਫਲ ਪਾਤੇ।। ਸਫਲ ਹੋਤ ਜੋ ਵਾਕ ਅਲਾਤੇ।।
ਚਾਰ ਬਰਨ ਸਭ ਸਰਨੀ ਆਵੈਂ।। ਦਰਸਨ ਕਰਤ ਕਾਮਨਾ ਪਾਵੈਂ।। ੭।।
ਪਰ ਇਕ ਤਾਂਕੇ ਹਿਰਦੇ ਭੂਖਾ।। ਪਾਵੈਂ ਨਾਮ ਮਿਲੇ ਗੁਰ ਸੂਖਾ।।
ਪੜੇ ਸੁਣੇ ਕਰ ਕਿਆ ਗੁਣ ਹੋਈ।। ਜੌ ਨਹਿ ਮਿਲੇ ਸਹਿਜ ਗੁਰ ਸੋਈ।। ੮।।
ਇਕ ਦਿਨ ਬੈਠੇ ਲਾਇ ਧਿਆਨਾ।। ਤਟ[੧੭] ਸਰਤਾ[੧੮] ਕਰ ਸੌਚ[੧੯] ਸਨਾਨਾ।
ਦਸਮ ਗੁਰੂ ਤਬ ਦਰਸਨ ਦੀਨੋ।। ਨਾਮ ਮਨੋਰਥ ਪੂਰਨ ਕੀਨੋ।। ੯।।
ਪੈਸੇ ਪਾਂਚ ਨਰੇਲ ਟਿਕਾਇ।। ਗੁਰਤਾ ਸੌਂਪੀ ਟੀਕਾ ਲਾਇ।।
"ਏਹ ਹਮਰੀ ਤੁਮ ਪਾਹਿ ਅਮਾਨ।। ਤੇਜ[੨੦] ਭਾਨ[੨੧] ਸਮ[੨੨] ਲੈਹੁ ਪਛਾਨ।। ੧੦।।
ਰਾਮ ਸਿੰਘ ਬਾਢੀ[੨੩] ਸੁਤ ਆਵੈ।। ਦੇਹੁ ਵਸਤੁ ਜਗ ਮਹਿ ਬਿਦਤਾਵੈ[੨੪]।।

---

| | | | |
|---|---|---|---|
| ੧. ਦੂਰ ਕਰਨਾ | ੨. ਪਵਿੱਤ੍ਰ | ੩. ਅਪਵਿੱਤ੍ਰ | ੪. ਬਚਨ |
| ੫. ਮੂੰਹ | ੬. ਸੂਰਜ | ੭. ਲੰਘ ਗਈ | ੮. ਮੈਦਾਨਾਂ ਵਿਚ (ਉਜਾੜਾਂ ਵਿਚ) |
| ੯. ਰਾਕਸ਼ | ੧੦. ਡਰਾਉਣੇ | ੧੧. ਬਹਾਨਾ | ੧੨. ਵਿੱਚ |
| ੧੩. ਯਕੀਨ ਵਾਲਾ | ੧੪. ਮਿੱਠੀ | ੧੫. ਨ ਲਖਿਆ ਜਾਣ ਵਾਲਾ | |
| ੧੬. ਵੱਡਾ | ੧੭. ਕਿਨਾਰਾ | ੧੮. ਨਦੀ | ੧੯. ਪਵਿਤ੍ਰਤਾ |
| ੨੦. ਪ੍ਰਕਾਸ਼ | ੨੧. ਸੂਰਜ | ੨੨. ਬਰਾਬਰ | ੨੩. ਤਖਾਣ ੨੪. ਪ੍ਰਸਿੱਧ ਹੋਣਾ |

ਸਕਾਂਤ ਅਨੰਤ ਧਰਮ ਕੇ ਮਾਲਕ।। ਪੰਥ ਸਮਾਰੇ[1] ਸੁੰਦਰ ਖਾਲਕ[2]।। ੧੧।।
ਗੋ[3] ਦੀਨਨ[4] ਗਊਅਨ ਰਖਵਾਰੋ।। ਦੇਸ ਪੰਥ ਕੋ ਬੋਧਕ[5] ਭਾਰੋ।।
ਜਿਮ ਪਿਤ ਰਾਖੀ ਜਾਵਤ ਹਿੰਦ।। ਮੁਰਦਾ ਸਿਖੀ ਪਾਵੈ ਜਿੰਦ।। ੧੨।।
ਪੰਥ ਸੁਧਾਰ ਗੁਰੂ ਮਰਯਾਦਾ।। ਸਭੀ ਸਵਾਰੇ ਟਾਰ[6] ਬਿਖਾਦਾ[7]।।
ਨਾਨਕ ਨਾਮ ਸੁ ਚੜਦੀ ਕਲਾ।। ਮਾਗੈ ਗੋ ਸ੍ਰਬਤ ਕੋ ਭਲਾ।। ੧੩।।
ਚਿਤਵੇਂ ਸ੍ਰੀ ਬਾਲਕ ਸਿੰਘ ਰੋਜ।। ਕਰੀ ਖੈਂਚ[8] ਪਹੁਚੀ ਤਹਿ ਫੌਜ।।
ਦੂਹਾਂ ਸਿਰਿਆਂ ਕੇ ਆਪ ਸੁਆਮੀ।। ਖੇਲੈਂ[9] ਬਿਗਸੈਂ[10] ਅੰਤਰਜਾਮੀ।। ੧੪।।
ਇਤ ਦਿਸ ਸਤਿਗੁਰ ਫੌਜ ਮੁਲਾਜ਼ਮ।। ਸ੍ਰੀ ਜਪ ਬਾਣੀ ਪੜਤੇ ਹਰ ਦਮ।।
ਮਨ ਬਚ ਕ੍ਰਮ ਤੇ ਸੁਧ ਸਰੀਰਾ।। ਨਿਰਭੈ ਸਦਾ ਰਿਦਾ ਗੰਭੀਰਾ।। ੧੫।।
ਲਖ ਕਰ ਭੂਤ ਭਵਿਖਤ ਗਜਾਤਾ।। ਮਿਲਨ ਚਲੇ ਗੁਰ ਕੋ ਗੁਰ ਨਾਥਾ।।
ਬਾਬਾ ਹਰਸਾ ਸਿੰਘ ਭੀ ਸਾਥ।। ਬਹੁ ਨਿੰਮ੍ਰਤ ਧਰ ਗੁਰ ਪਗ ਮਾਥ।। ੧੬।।
ਬਾਬੇ ਕੀ ਕੰਡਣ ਪੁਰ ਵਾਸੀ।। ਸਿਦਕ ਵਾਨ ਗੁਰ ਕੋ ਪਗ ਰਾਸੀ।।
ਥਾ ਗੁਰ ਕੋ ਤਬ ਲਗੋ ਦੀਵਾਨ।। ਮੀਠੀ ਬਾਣੀ ਕਰਤ ਬਖਾਨ।। ੧੭।।
ਸੋਲਹ ਕਲਾ ਸੰਪੂਰਨ ਫਲਿਆ।। ਅਨਤ ਕਲਾ ਹੋਇ ਠਾਕੁਰ ਚੜਿਆ।।
ਚਰਨ ਪਰਸ ਕਰ ਪ੍ਰੇਮ ਬਢਾਯੋ।। ਵਾਕ ਦਸਮ ਗੁਰ ਕੋ ਸਮੁਹਾਯੋ[11]।। ੧੮।।
ਗੁਰ ਬਾਲਕ ਸਿੰਘ ਹੁਕਮ ਸੁਨਾਵਾ।। ਮ੍ਰਿਦੁਲ[12] ਬਚਨ ਇਵ ਰਸਨਾ ਗਾਵਾ।।
'ਦੈ ਦਰਸਨ ਮੋ ਕਹਾ ਗੁਰ ਦਿਆਲ*।। ਵਸਤ ਤਿਸੈ ਜਿਸ ਪੂਰਨ ਘਾਲ।। ੧੯।।
ਬਾਣੀ ਐਸ ਕਰੀ ਪਰਗਾਸ।। ਰਾਮ ਸਿੰਘ ਬਾਢੀ ਗ੍ਰਿਹ ਵਾਸ।।
ਆਵੈਗਾ ਵਹ ਤੁਮਰੇ ਪਾਸ।। ਦੇਵੋ ਵਸਤ ਤਿਸੈ ਸੁਖ ਰਾਸ।। ੨੦।।
ਤਛ ਮੁਛਾ[13] ਜਿਓਂ ਬਿਰਛ ਸਵਾਰੇ।। ਤਿਉਂ ਟੇਢੇ ਸੀਧੇ ਕਰ ਡਾਰੇ।।
ਚਾਰ ਬਰਨ ਕੋ ਨਾਮ ਉਚਾਰੇ।। ਲਾਖੋਂ ਤਰੈ ਦੁਤਰ[14] ਸੰਸਾਰੇ।। ੨੧।।
ਉਤਮ ਪੰਥ ਤਾਹਿ ਜੋ ਚਾਲੇ।। ਤੀਨ ਲੋਕ ਮੈ ਹੋਇ ਸੁਖਾਲੇ।।
ਗੁਰੂ ਗੋਬਿੰਦ ਸਿੰਘ ਜੀ ਕੀ ਨੀਤੀ।। ਵੁਹ ਸੰਭਾਲਹੁ ਤੁਮ ਸੁਭ ਰੀਤੀ।। ੨੨।।
ਤਾਂਤੇ ਤੁਮਰੀ ਆਹਿ [illegible]ਮਾਨ।। ਤੁਝ ਕੋ ਦੇਵੋ ਚਤੁਰ ਸੁਜਾਨ।।
ਬੀਚ ਕਾਨ ਕੇ ਮੰਤ੍ਰ ਉਚਾਰਾ।। ਸਰਬ ਸੂਖ ਕਾ ਜੋਇ ਭੰਡਾਰਾ।। ੨੩।।
ਕਹਿਓ ਸੰਭਾਰ ਸਭਨ ਵਰਤਾਵੋ।। ਦੇਗ ਅਖੁਟ ਹਰਿ ਨਾਮ ਚਲਾਵੋ।।
ਪੈਸੇ ਪਾਂਚ ਨਰੇਲ ਟਿਕਾਇ।। ਗੁਰਤਾ ਸੌਂਪੀ ਤਿਲਕ ਲਗਾਇ।। ੨੪।।
ਖੁਸ਼ੀ ਹੋਇ ਬਹੁ ਕਰਾ ਬਖਾਨ।। "ਹੋਇ ਨ ਹੋਇਓ ਤੋਹਿ ਸਮਾਨ।।
ਕਲਿਜੁਗ ਮੈ ਸਤਿਜੁਗ ਕੇ ਕਾਰਨ।। ਸਤ੍ਰ ਮਿਤ੍ਰ ਆਏ ਤੁਮ ਤਾਰਨ।। ੨੫।।
ਸਦਾ ਬਰਤ ਸਭ ਕੋ ਸੁਧ ਸਾਰ।। ਰਾਵਰ[15] ਏਕ ਚਲੈ ਸੰਸਾਰ।।
ਤੁਮਰੋ ਪੰਥ ਚਲੈ ਬਲਵਾਨਾ।। ਸਿੰਘ ਸੂਰਮੇ ਸਿਦਕ ਮਹਾਨਾ।। ੨੬।।

---

| | | |
|---|---|---|
| ੧. ਸਮ੍ਹਾਲ ਕਰਨੀ | ੨. ਪਾਲਣਹਾਰ | ੩. ਧਰਤੀ |
| ੪. ਗਰੀਬ | ੫. ਗਿਆਨ ਕਰਵਾਉਣ ਵਾਲਾ | ੬. ਟਾਲਣਾ |
| ੭. ਝਗੜਾ | ੮. ਪਰੇਰਣਾ | ੯. ਖੇਡਣਾ |
| ੧੦. ਪ੍ਰਸੰਨ ਹੋਣਾ | ੧੧. ਸਾਹਮਣੇ ਆਇਆਂ | ੧੨. ਮਿੱਠੇ |
| ੧੩. ਸਵਾਰ ਕੇ | ੧੪. ਔਖਾ | ੧੫. ਹੇ ਪਾਤਸ਼ਾਹ |

* ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਰਾਖੋ ਧਰਮ ਅਧਰਮ ਮਿਟਾਵੋ।। ਦੇਵ ਰੀਤ ਸੁਚ ਸੋਧ ਚਲਾਵੋ।।
ਬੇਦ ਗੁਰੂ ਪਰ ਸਿਦਕ ਵਧੇਰਾ।। ਪੰਥ ਆਬਾਦ ਕਰੋ ਕਰ ਫੇਰਾ।। ੨੭।।
ਅਬ ਭੈਣੀ ਸਾਹਿਬ ਕੋ ਜਾਵੋ।। ਛੋਡ ਨੌਕਰੀ ਦੇਗ ਚਲਾਵੋ"।।
ਉਪਮਾ ਗੁਰ ਕੀ ਗੁਰਹ ਅਲਾਈ।। ਵਾਹਿ ਵਾਹਿ ਗੁਰ ਰਾਜਨ ਰਾਈ।। ੨੮।।
ਦੀਪਕ ਤੇ ਦੀਪਕ ਪਰਗਾਸੈ।। ਗੁਰ ਕਿਰਪਾ ਕਾਰਜ ਆਇ ਰਾਸੈ।।
ਸੰਭੂ[੧] ਗੰਗਾ ਜਿਵੈ ਨਿਕਾਰੀ।। ਚਲਾ ਪ੍ਰਵਾਹ ਸੁ ਨਿਰਮਲ ਬਾਰੀ।। ੨੯।।
ਮਨ ਆਛੇ ਸਾਦਿਕ[੨] ਜੇ ਨ੍ਹਾਈ[੩]।। ਅਨਿਕ ਪਾਪ ਤਿਸ ਦੂਰ[੪] ਪਲਾਈ[੫]।।
ਰਹੇ ਨੌਕਰੀ ਮਹਿ ਕੁਛ ਕਾਲ।। (ਪੁਨ) ਲੀਨੋ ਤਹਾਂ ਤੇ ਨਾਮ ਨਿਕਾਲ।। ੩੦।।
ਲਾਇਓ ਭੈਣੀ ਸਾਹਿਬ ਡੇਰਾ।। ਦਿਨ ਦਿਨ ਵਧਜੋ ਪ੍ਰਤਾਪ ਵਧੇਰਾ।।
ਲਾਗੇ ਗੁਰ ਉਪਦੇਸ਼ ਬਤਾਵਨ।। ਚਾਰ ਅਖਰ ਮੁਖ ਮੰਤਰ ਪਾਵਨ।। ੩੧।।
ਸ੍ਰੀ ਗੁਰ ਕਲਗੀਧਰ ਕੀ ਰੀਤੀ। ਆਛੀ ਤਰਹ ਸੰਭਾਰਨ ਕੀਤੀ।
ਦਸ ਗਿਆਰਾਂ ਸਿਖ ਜਬ ਹੀ ਭਏ।। ਇਕ ਦਿਨ ਗੁਰ ਅੰਮ੍ਰਿਤਸਰ ਗਏ।। ੩੨।।
ਰਾਇ ਸਿੰਘ *ਅਬ ਆਪਨ ਬਾਤ।। ਕਹਿਨ ਲਗਿਓ ਸੁਨੀਓ ਗੁਰ ਭਰਾਤ।।
ਜਿਸ ਬਿਧਿ ਮਿਲੇ ਰਾਮ ਸਿੰਘ ਗੁਰੂ।। ਸੇ ਪ੍ਰਸੰਗ ਹੋਇ ਅਬ ਸ਼ੁਰੂ।। ੩੩।।

ਇਤਿ ਸ੍ਰੀ ਸਤਿਗੁਰ ਬਿਲਾਸੇ ਦੁਤੀਯ ਅਧਿਆਇ ਸ੍ਰੀ ਗੁਰੂ ਬਾਲਕ ਸਿੰਘ ਮੇਲ ਹੋਵਨ ਪ੍ਰਸੰਗ ਸੰਪੂਰਨੰ।।

---

੧. ਸ਼ਿਵਜੀ ੨. ਸਿਦਕ ਵਾਲਾ ੩. ਇਸ਼ਨਾਨ ਕਰਨਾ
੪. ਦੂਰ ੫. ਚਲੇ ਜਾਂਦੇ ਹਨ

* ਜਨਮ ਨਗਰ ਮਦੀਹਰ ਜ਼ਿਲਾ ਫਿਰੋਜ਼ਪੁਰ

# ਤ੍ਰਿਤੀਓ ਧਿਆਇ

ਦੋਹਰਾ।।

ਸ੍ਰੀ ਗੁਰੂ ਅੰਗਦ ਪਦਮ[1] ਪਦ[2] ਬੰਦੋ[3] ਦੋ ਕਰ[4] ਨੇਮ।।
*ਅਖਰ ਰੂਪ ਅਖਰ ਰਚੇ ਇਤ ਸੁਖ ਆਖਰ[5] ਖੇਮ[6]।। ੧।।
ਪਰੀਤ ਉਠੀ ਮਨ ਰਾਇ ਸਿੰਘ ਦੇਸ਼ ਮਾਲਵਾ ਛੋੜ।।
ਸ੍ਰੀ ਅੰਮ੍ਰਿਤਸਰ ਜੀ ਗਇਓ ਵਿਦਜਾ ਕੀ ਕਰ ਲੋੜ।। ੨।।
ਗੁਰ ਅੰਗਦ ਵਿਦਜਾ ਰਚੀ ਸਭ ਜਗ ਕੇ ਸੁਖ ਹੇਤ।।
ਵਿਦਜਵਾਨ ਕੋ ਬੰਦਨਾ ਬਿਨ ਵਿਦਜਾ ਪਸੁ ਪ੍ਰੇਤ।। ੩।।

ਕਬਿਤ।।

ਦੌਰੇ ਭੂਖ ਅੰਨ ਸੇ ਕਿ ਸਾਰ ਚੋਰ ਸੰਨ ਸੇ ਕਿ
ਜਿੰਨ ਜੰਨ[7] ਮੰਨ[8] ਸੇ ਗਰੀਬੀ ਜਿਵੇਂ ਧਨ ਸੇ।।
ਅਜਾ[9] ਬਘਿਆਰ ਸੇ ਕਿ ਪਾਪੀ ਗੁਰ ਮਾਰ ਸੇ ਕਿ
ਬੁਧ ਪਰ ਦ੍ਵਾਰ ਮਾਰੇ ਸੂਰ ਕਾਇਰ ਰਨ[10] ਸੇ।।
ਕਾਨ੍ਹ ਦਾਈ ਕੰਸ ਕੋ ਵ ਗੋਪੀ ਬ੍ਰਿਹ ਬੰਸ ਸੋ
ਪਤੰਗ ਦੀਵੇ ਅੰਸ[11] ਤਮ[12] ਜੋਤ ਨੈਨ ਚੰਨ ਸੇ।।
ਐਸੇ ਵਿਦਿਆ ਕੇ ਬਲ ਟਰੇ[13] ਸਭ ਕੱਲ ਮੱਲ[14]
ਜਿਵੇ ਮੀਨ ਮਰੇ ਥਲ ਜਵਾਹਾਂ[15] ਵਸੈ ਘਨ[16] ਸੇ।। ੪।।

ਦੋਹਰਾ।।

ਵਿਦਿਆ ਪੜ ਵੀਚਾਰੀਐ ਜੌ ਲਗ ਪਰਾਣ ਸਰੀਰ।।
ਸਿੰਧ[17] ਜਗਤ ਵਿਦਵਾਨ ਕੋ ਢਾਈ ਚੁਲੀਆਂ ਨੀਰ।। ੫।।

ਸੋਰਠਾ।।

ਵਿਦਜਾ ਬਿਨ ਅਹੰਕਾਰ ਮੈਂ ਬਲਿਹਾਰੀ ਤਾਹਿ ਜਨ।।
ਲਖੇ ਜੋ ਵਿਦਿਆ ਸਾਰ ਸੋ ਜਨ ਬ੍ਰਹਮ ਸਰੂਪ ਹੈ।। ੬।।

ਚੌਪਈ।।

ਵਿਦਜਵਾਨ ਕੋ ਦੇਸ਼ ਬਿਦੇਸ।। ਮਿਲਤੇ ਸੂਖ ਹਮੇਸ਼ ਵਿਸ਼ੇਸ਼।।
ਬਿਨ ਵਿਦਿਆ ਕੇ ਦੇਸ ਕਲੇਸ।। ਰਾਂਡੀ ਜਿਵ ਸਦ ਮੈਲੇ ਵੇਸ।। ੭।।

---

| | | | |
|---|---|---|---|
| ੧. ਕੰਵਲ | ੨. ਚਰਨ | ੩. ਨਮਸਕਾਰ | ੪. ਹੱਥ |
| ੫. ਅਖੀਰ | ੬. ਮੁਕਤੀ | ੭. ਆਦਮੀ | ੮. ਮਨ |
| ੯. ਬਕਰੀ | ੧੦. ਜੁੱਧ | ੧੧. ਥੋੜਾ ਜਿੰਨਾ | ੧੨. ਹਨੇਰਾ |
| ੧੩. ਟਲ ਗਏ | ੧੪. ਪਾਪ, ਦੋਸ਼ | ੧੫ ਜੀਵਤ ਰਹਿਣਾ | ੧੬. ਬਾਰਸ਼ |
| ੧੭. ਸਮੁੰਦਰ | | | |

*ਅਖਰ ਗੁਰੂ ਨਾਨਕ ਜੀ ਦੇ ਰਚੇ ਹੈਨ।

ਤੀਨ ਲੋਕ ਵਿਦਵਾਨੋ ਹੇਤ।। ਏਕ ਅਖਾੜਾ ਪ੍ਰਭ ਰਚ ਦੇਤ।।
ਕਹੇ ਰਾਮ ਜੋ ਦੂਰਹਿ ਦੂਰ।। ਸੋ ਸਰੂਪ ਵਿਦਵਾਨ ਹਜੂਰ।। ੮।।
ਜਲ[1] ਤਰੰਗ[2] ਕੋ ਭੇਦ ਵਧੇਰਾ।। ਵਿਦਵਾਨ ਕੋ ਨੇਰਹੁ[3] ਨੇਰਾ।।
ਸਿਧਿ ਰਿਧਿ ਜੇ ਚਾਰ ਪਦਾਰਥ।। ਵਿਦਵਾਨ ਸਭ ਲਖੇ ਅਕਾਰਥ।। ੯।।
ਵਿਦਵਾਨ ਕੀ ਦ੍ਰਿਸਿਟ ਉਚੇਰੀ।। ਸਤ ਚਿਤ ਅਨੰਦ ਅਕ੍ਰੈ[4] ਹੇਰੀ[5]।।
ਬ੍ਰਹਮ ਵਿਦਿਆ ਉਤਮ ਸਭ ਮਾਹੂੰ।। ਇਸ ਬਿਨ ਦੁਖ ਸੁਖ ਮਿਲੇ ਨ ਕਾਹੂ।। ੧੦।।

**ਸੋਰਠਾ।।**

ਸੁਖ ਕੇ ਹੇਤੂ ਦੋਇ ਸੰਤ ਸੇਵ ਬ੍ਰਹਮ ਵਿਦਿਆ।।
ਯਾ ਬਿਨ ਸਭ ਹੀ ਰੋਇ ਸੁਰ ਨਰ ਕੀੜੇ ਅਸੁਰ[6] ਖਗ[7]।।੧੧।।

**ਚੌਪਈ।।**

ਇਸ ਬਿਧਿ ਰਾਇ ਸਿੰਘ ਨਿਜ ਗਾਥਾ।। ਕਹਿਣ ਲਗਾ ਫਿਰ ਮੇਰੇ ਸਾਥਾ।।
ਮੈਂ ਸ੍ਰੀ ਅੰਮ੍ਰਿਤਸਰ ਜੀ ਰਹਿਤਾ।। ਗਰੰਥ ਪੜੋਂ ਅਰਥੋਂ ਕੇ ਸਹਿਤਾ।। ੧੨।।
ਗਿਆਨੀ ਸੇ ਸੰਥਾ ਨਿਤ ਲਾਵੋਂ।। ਪੜੀ ਹੁਤੀ ਤਹਿ ਜਾਇ ਸੁਣਾਵੋਂ।।
ਕਈ ਗਰੰਥ ਸਹਿ ਅਰਥ ਲਗਾਇ।। ਪਰ ਸ਼ਾਂਤੀ ਮੋ ਰਿਦੇ ਨ ਆਇ।। ੧੩।।
ਗ੍ਰੰਥ ਸਾਹਿਬ ਕੋ ਅਰਥ ਗਿਆਨੇ।। ਲਗੇ ਪੜਾਵਨ ਗਿਆਨੀ ਸਿਆਣੇ।।
ਆਦਿ ਗੁਰੂ ਕੀ ਅੰਮ੍ਰਿਤ ਬਾਣੀ।। ਪਾਰਬ੍ਰਹਮ ਪ੍ਰਤਖ ਵਖਾਣੀ।। ੧੪।।
ਬਾਰ ਬਾਰ ਉਪਦੇਸ਼ ਉਚਾਰਾ।। ਗੁਰ ਬਿਨ ਕੋਇ ਨ ਉਤਰਸਿ ਪਾਰਾ।।
ਗੁਰ ਮਾਰਗ ਭੂਲੇ ਕੋ ਪਾਵੈ।। ਗੁਰ ਮਿਲਿਐ ਸ਼ਾਂਤੀ ਮਨ ਆਵੈ।। ੧੫।।
ਪੂਰਾ ਗੁਰੂ ਮਿਲੇ ਦੁਖ ਕਾਟੈ।। ਜਮ ਜੰਦਾਰ[8] ਕੇ ਕਾਗਰ ਫਾਟੈ।।
ਇਤਿਆਦਿਕ ਉਪਦੇਸ਼ ਜਣਾਯੋ।। ਗੁਰੂ ਬੇਦ ਸਾਰੇ ਇਮ ਗਾਯੋ।। ੧੬।।
ਗੁਰ ਪਰਮੇਸਰ ਆਂਣ ਮਿਲਾਵੈ।। ਦੂਰ ਕਹੇ ਸੋ ਨੇਰਹੁ ਪਾਵੈ।।
ਪੜੇ ਸੁਣੇ ਮਨ ਚਿਤਵਨ[9] ਲਾਗੀ।। ਰਾਇ ਸਿੰਘ ਪੂਰਨ ਵਡਭਾਗੀ।। ੧੭।।
ਵਿਦਵਾਨ ਮਨ ਮਾਹਿ ਵਿਚਾਰੇ।। ਮਿਲੀਏ ਕਿਵ ਪੂਰੇ ਗੁਰ ਪਿਆਰੇ।।
ਬਾਣੀ ਗੁਰ ਕੀ ਨੇਮ ਜਣਾਵੈ।। ਪਰੇਮ ਗੁਰੂ ਬਿਨ ਖੇਮ ਨ ਪਾਵੈ।। ੧੮।।
ਸੋ ਕਿਵ ਪਾਵੋ ਗੁਰੂ ਪਿਆਰਾ।। ਜਿਸ ਤੇ ਹੋਵੈ ਪਾਰ ਉਤਾਰਾ।।
ਬਖਸ਼ੇ ਹਰਿ ਉਰ[10] ਸ਼ਾਂਤੀ ਮੇਰੇ।। ਸਤਿਗੁਰ ਮਿਲੇ ਜੋ ਭਾਗ ਵਡੇਰੇ।। ੧੯।।
ਇਕ ਦਿਨ ਸੰਥਾ ਪੜ ਕਰ ਗੁਰ ਸੇ।। ਚਲਾ ਜਾਤ ਮੁਰਝਾਣੇ ਉਰ ਸੇ।।
ਚਾਹਿ ਲਗੀ ਗੁਰ ਮਿਲਣੇ ਵਾਲੀ।। ਸਮਾ ਭਯੋ ਫੂਲੀ ਫਲ ਡਾਲੀ।। ੨੦।।
ਸੋ ਗੁਰ ਰਾਮਦਾਸ ਗੁਰ ਮੇਲੇ।। ਮਿਲਤੇ ਹੋਵਨ ਨੈਣ ਸੁਹੇਲੇ।।
ਪਿਆਸਾ ਬਾਰ ੨ ਬਿਨ ਬਾਰ।। ਬਾਰ ਬੀਚ ਚਹਿ ਬਿਨਾਂ ਅਵਾਰ।। ੨੧।।

---

੧. ਪਾਣੀ ੨. ਲਹਿਰਾਂ ੩. ਨੇੜੇ ਤੋਂ ਨੇੜੇ
੪. ਸਥਿਰ ੫. ਵੇਖਣਾ ੬. ਦੈਂਤ (ਰਾਖਸ਼)
੭. ਪੰਛੀ ੮. ਪ੍ਰਾਣ ਲੈਣ ਵਾਲਾ ੯. ਅਫਸੋਸ
੧੦. ਹਿਰਦਾ

ਕਟੜੇ ਹਰੀ ਸਿੰਘ ਕੇ ਮਾਹਿ ਤਾਹਿ ਮਿਲੇ ਵਾਲੀ ਜਗ ਜਾਹਿ॥
ਕਛ ਕੜਾ ਸੀਧਾ ਦਸਤਾਰਾ॥ ਬਾਣਾ ਸਵੇਤ, ਪਹਿਰਿਆ ਸਾਰਾ॥ ੨੨॥
ਲਾਂਬੀ ਭੁਜਾ ਵ ਲਾਂਬੀ ਡੀਲ॥ ਮ੍ਰਿਦੁਲ ਬਾਕ ਪੂਰਣ ਗੁਣ ਸੀਲ[1]॥
ਛਟੀ ਹਾਥ ਸੁੰਦਰ ਨਿਜ ਮੌਜ॥ ਚਲੇ ਆਤ ਸੁਆਮੀ ਜਗ ਫੌਜ॥ ੨੩॥
ਗੁਰੂ ਰਾਮ ਸਿੰਘ ਧਰਮੀ ਧੀਰ॥ ਜਾਨ ਸਿਖ ਕੀ ਬਿਰਹੋਂ ਪੀਰ॥
ਪਹੁੰਚੇ ਰਾਇ ਸਿੰਘ ਕੇ ਪਾਸ॥ ਦਰਸ਼ਨ ਪਾਇਓ ਜਬ ਸੁਖ ਰਾਸ॥ ੨੪॥
ਦੇਖ ਦਰਸ ਸੀਤਲ ਭਈ ਛਾਤੀ॥ ਮਨੋ ਮਿਲੀ ਰੰਕਹਿ[2] ਨਿਧਿ[3] ਥਾਤੀ[4]॥
ਪਲ ਪਲ ਦਰਸਜੋ ਹੀਯਾ[5] ਸਿਰਾਯੋ[6]॥ ਨਿਮ੍ਰ ਹੋਇ ਪਗ ਸੀਸ ਨਿਵਾਯੋ॥ ੨੫॥
ਪੂਛਿਓ ਰਾਇ ਸਿੰਘ ਕੇ ਤਾਈ॥ ਪੜੇ ਗਰੰਥ ਕੇਤੇ ਅਰਥਾਈ॥
ਕਰ ਜੋੜੇ ਰਾਇ ਸਿੰਘ ਬਖਾਨੀ॥ ਅਬ ਭੀ ਪੜਤਾ ਹੋ ਗੁਰਬਾਨੀ॥ ੨੬॥
ਬਹੁਤ ਗਰੰਥ ਮੈਂ ਆਗੇ ਜੋਏ॥ ਪਰ ਨਹੀ ਸ਼ਾਂਤ ਰਿਦੇ ਮੁਝ ਹੋਏ॥
ਗੁਰ ਕੋ ਬੇਦ ਪੜੋ ਜਿਸ ਦਿਨ ਕਾ॥ ਆਸਾ ਕਿਣਕਾ ਸਮਝਿਓ ਤਿਨਕਾ॥ ੨੭॥
ਗੁਰ ਬਿਨ ਮੋਖ ਮੁਕਤਿ ਨਹਿ ਪਾਵੈ॥ ਬਾਰ ੨ ਗੁਰਬਾਣੀ ਗਾਵੈ॥
ਗੁਰ ਪ੍ਰਮੇਸਰ ਸੰਤਨ ਕੇ ਗੁਨ॥ ਕਰ ਤਾਗੀਦ ਲਿਖੇ ਗੁਰ ਪੁਨ ਪੁਨ॥ ੨੮॥
ਅਬ ਮੋਹਿ ਲਗੀ ਲਗਨ ਪੁਨ ਐਸੀ॥ ਪੂਰਾ ਗੁਰੂ ਮਿਲੇ ਬਿਧਿ ਕੈਸੀ॥
ਪ੍ਰਭ ਆਗੇ ਮੇਰੀ ਨਿਤ ਬਿਨੈ॥ ਪੂਰਾ ਗੁਰੂ ਮਿਲੇ ਦੁਖ ਹਨੈ[7]॥ ੨੯॥
ਦੀਨ ਦਾਸ ਕੀ ਸੁਣ ਅਰਦਾਸਾ॥ ਕਬਹੂੰ ਮੇਲੇ ਗੁਰ ਗੁਣ ਤਾਸਾ॥
ਸਬਦ ਸੁਣੋ ਤਿਸ ਗੁਰ ਕਾ ਕਾਨ॥ ਤੂਟ ਜਾਇ ਜਿਵ ਜਮ ਕੀ ਕਾਨ॥ ੩੦॥
ਸਾਸ ਸਾਸ ਅਬ ਦੇਹੀ ਚਿਤਾਰੋਂ॥ ਬਿਖਿਆ ਬਨ ਤੇ ਆਪ ਉਧਾਰੋਂ॥
ਦਰਸਨ ਜਬੈ ਆਪ ਕਾ ਭਇਆ॥ ਉਰ ਸੀਤਲ ਕਰ ਤੁਮਰੀ ਦਇਆ॥ ੩੧॥
ਤਬ ਬੋਲੇ ਮੁਸਕਾਇ ਗੁਸਾਈ॥ ਗਾਮ ਨਾਮ ਭੈਣੀ ਇਕ ਭਾਈ॥
ਲੁਦ ਪੁਰ[8] ਸੇ ਪੂਰਬ ਨੌ ਕੋਸ॥ ਬਾਢੀ ਸੁਤ ਜਾ ਮਿਲ ਤੂੰ ਓਸ॥ ੩੨॥
ਆਹਿ ਨਿਮਾਨਾ ਸਿਖ ਗਰੀਬ॥ ਉਸ ਕੋ ਮਿਲ ਗਏ ਗੁਰੂ ਅਜੀਬ[9]॥
ਰਾਮ ਸਿੰਘ ਹਈ ਤਾਕੋ ਨਾਮ॥ ਅਹੋ ਭਾਗ ਪਹੁਚੇ ਤਿਸ ਧਾਮ॥ ੩੩॥
ਇਤਨੀ ਕਹਿ ਪ੍ਰਭ ਆਗੇ ਗਏ॥ ਸਿਖ ਕੇ ਭਾਗ ਭਲੇ ਉਦ ਭਏ॥
ਰਾਇ ਸਿੰਘ ਆਗੇ ਪਗ ਕੀਨਾ[10]॥ ਤੜਫੇ ਨੀਰ ਬਿਨਾ ਜਿਵ ਮੀਨਾ॥ ੩੪॥
ਬਾਲਕ ਖੀਰ[11] ਬਿਨਾ ਜਿਵ ਰੋਵੈ॥ ਮਾਨਸ ਜਨਮ ਅਰਥ ਬਿਨ ਖੋਵੈ॥
ਦੇਹੀ ਪ੍ਰਾਨ ਬਿਨਾ ਜਿਵ ਢੇਰੀ॥ ਇਵ ਭਈ ਦਸਾ ਰਾਇ ਸਿੰਘ ਕੇਰੀ॥ ੩੫॥
ਪੀਛੇ ਹਟ ਫਿਰ ਦੇਖਨ ਲਾਗਾ॥ ਛਪਿਓ ਕਹਾਂ ਰੂਪ ਵਡਭਾਗਾ॥
ਢੂੰਢ ਥਕਾ ਪਾਇਓ ਗੁਰ ਨਾਹੀ॥ ਸਤਿਗੁਰ ਆ ਗਏ ਭੈਣੀ ਮਾਹੀ॥ ੩੬॥
ਮੁਰਝਯੋ ਰਾਇ ਸਿੰਘ ਇਤ ਹਾਲ॥ ਮਨੋ ਧਨੀ ਜਿਵ ਹੋਇ ਕੰਗਾਲ॥

---

੧. ਚੰਗੇ ਸੁਭਾਅ ਵਾਲਾ
੨. ਗਰੀਬ
੩. ਖ਼ਜ਼ਾਨਾ
੪. ਥੈਲੀ
੫. ਹਿਰਦਾ
੬. ਠੰਢਾ ਹੋਣਾ
੭. ਨਾਸ ਕਰਨਾ
੮. ਲੁਧਿਆਣਾ
੯. ਅਨੋਖਾ
੧੦. ਪੈਰ ਧਰਨਾ
੧੧. ਦੁੱਧ

ਸਖੀਓਂ ਬਿਛਰੇ ਕਾਨ੍ਹ ਗੁਪਾਲ।। ਕਰ ਗਿਆ ਠਗੀ ਮੇਰੇ ਨਾਲ।। ੩੭।।
ਮੇਰੇ ਹਥੋਂ ਤੁਟ ਗਿਆ ਲਾਲ।। ਅਬ ਜਾ ਪਰਸੋਂ ਭੈਣੀ ਸਾਲ।।
ਕਿਵ ਮੇਟੋਂ ਜਨਮਾਵਰ[੧] ਕਾਲ।। ਸੁਨੋ ਗੁਰੂ ਕਾ ਸਬਦ ਰਸਾਲ[੨]।। ੩੮।।
ਪੂਰੇ ਸਤਿਗੁਰ ਦੀਨ ਦਯਾਲ।। ਕਾਟੇ ਮੋਹ ਮਾਇਆ ਕੇ ਜਾਲ।।
ਮੇਟੇ ਝੂਠ ਜੂਝ ਤੱਮਾਲ[੩]।। ਦੂਹ ਲੋਕਨ ਕੇ ਦਾਰਿਦ ਦਾਲ।। ੩੯।।
ਕਰਮ ਨ ਧਰਮ ਨ ਸੇਵਾ ਘਾਲ।। ਗੁਰ ਪ੍ਰਭ ਕੋ ਹੈ ਬਿਰਦ[੪] ਕ੍ਰਿਪਾਲ।।
ਦੀਨ ਹੋਇ ਜਾ ਸਰਨੀ ਪਰਿਹੋਂ।। ਤਾ ਪਗ ਪਰਸ ਦੁਰਮਤੀ ਹਰਿਹੋਂ।। ੪੦।।
ਸੰਥਾ ਭੂਲ ਵਿਸਰਿਓ ਪੜਨਾ।। ਯਾਦਿਕ[੫] ਗੁਰ ਜਹਾਜ ਪਰ ਚੜਨਾ।।
ਆਦਿ ਗ੍ਰੰਥ ਸਾਹਿਬ ਕੀ ਬਾਣੀ।। ਨਿਤ ਉਪਦੇਸੈ ਗੁਰ ਕਰ ਪ੍ਰਾਣੀ।। ੪੧।।
ਇਤਆਦਿਕ ਮਨ ਗਿਣ ਵਿਦਵਾਨ।। ਗੁਰ ਪੁਰ ਕੋ ਤਬ ਕਿਯੋ ਪਿਯਾਨ।।
ਪਹੁੰਚਿਓ ਰਾਏ ਸਿੰਘ ਸੁਜਾਨ।। ਭੈਣੀ ਸਾਹਿਬ ਗੁਰ ਅਸਥਾਨ।। ੪੨।।
ਦਰਸੇ ਗੁਰ ਮੂਰਤਿ ਭਗਵਾਨ।। ਦਿਖੈ ਤੇਜ ਜਾਕੋ ਸਮ ਭਾਨ[੬]।।
ਦੋ ਕਰ ਜੋਰਤ ਬੰਦਨ ਠਾਨ।। ਮਿਲ ਸੁਧਾ ਸਰ[੭] ਕਰੀ ਸਿੰਞਾਣ।। ੪੩।।
ਦੈ ਦਰਸਨ ਮੁਝ ਈਹਾਂ ਆਏ।। ਆਏ ਬਿਰਹੋਂ ਬਾਨ ਲਗਾਏ।।
ਗੋਕਲ ਗੋਪੀ ਦਿਯੋ ਦਿਖਾਲੀ।। ਆਏ ਜਿਵ ਮਥਰਾ ਬਨਵਾਲੀ।। ੪੪।।
ਭੇਟ ਧਰੀ ਤਬ ਬਿਨਤੀ ਠਾਨੀ।। ਨਿਮ੍ਰ ਭਾਇ ਰਾਇ ਸਿੰਘ ਗੁਣ ਖਾਨੀ।।
ਤੂੰ ਪ੍ਰਭ ਜੀ ਦੀਨਨ ਕਾ ਦਾਤਾ।। ਆਦਿ ਜੁਗਾਦਿ ਸਦਾ ਬਖਯਾਤਾ।। ੪੫।।
ਪਤਿਤ ਉਧਾਰੇ ਕੇਤੇ ਸਵਾਮੀ।। ਪਾਵਨ ਪਤਿਤ ਆਪ ਕੋ ਨਾਮੀ।।
ਅਜਮਲ ਗਨਕਾਂ ਸਧਨ ਕਸਾਈ।। ਬਾਲਮੀਕ ਭੀਲਨ ਕੇ ਭਾਈ।। ੪੬।।
ਬਧਿਕ[੮] ਸੈਲ[੯] ਅਹਿਲਿਆ ਤਾਰੀ।। ਅਬ ਪ੍ਰਭ ਜੀ ਮੈਂ ਆਇਓ ਦੁਆਰੀ।।
ਕੀਜੈ ਕਿਰਪਾ ਕਰਣਾ ਧਾਰੇ।। ਡੂਬਤ ਹੌਂ ਸਾਗਰ ਸੰਸਾਰੇ।। ੪੭।।
ਚਾੜ੍ਹ ਜਹਾਜ ਉਤਾਰੋ ਪਾਰੇ।। ਦੀਨ ਹੋਇ ਗਹੇ ਚਰਨ ਤੁਮਾਰੇ।।
ਥਕਿਓ ਢੂੰਢ ਭ੍ਰਮਤ[੧੦] ਜਗ ਸਾਰੇ।। ਬੇਦ ਗੁਰੂ ਜੀ ਕੋ ਸੁ ਉਚਾਰੇ।। ੪੮।।
ਬਿਨ ਗੁਰ ਕੋਇ ਨ ਉਤਰਿਸ ਪਾਰੇ।। ਗੁਰੂ ਸੰਤ ਕੀ ਹੋਹੁ ਰਵਾਰੇ।।
ਕਰੋ ਦਇਆ ਵਾਲੀ ਜਗ ਸਾਰੇ।। ਮੇਟੋ ਜਨਮ ਮਰਨ ਦੁਖ ਭਾਰੇ।। ੪੯।।
ਪਰੇਮ ਸਹਿਤ ਯੋਂ ਬਿਨੈ ਬਖਾਨੀ।। ਸ੍ਰੋਤ ਕਰੀ ਪੂਰਨ ਗੁਨ ਖਾਨੀ।।
ਲਖ ਕਰ ਸਰਧਾਵਾਨ ਵਿਰਾਗੀ।। ਪ੍ਰਭ ਮਿਲਬੇ ਕੀ ਲਾਲਸ ਜਾਗੀ।। ੫੦।।
ਗੁਰੂ ਰਾਮ ਸਿੰਘ ਮੂਰਿਤ ਰਾਮ।। ਦੀਨੀ ਸਿਖਯਾ ਆਦਿ ਭਿਰਾਂਮ[੧੧]।।
ਗੋਬਿੰਦ ਸਿੰਘ ਗੁਰ ਰੀਤ ਸੰਭਾਲੇ।। ਲੋਕ ਦੂਹਨ ਕੋ ਜੋ ਰਖਵਾਲੇ।। ੫੧।।
ਪਾਂਚ ਕਕਾ ਵਾ ਨਾਮ ਸਨਾਨ।। ਦਾਨ ਕਿਯਾ ਸਤਿਗੁਰ ਸੁਖ ਦਾਨ।।
ਮਾਸ ਸ਼ਰਾਬ ਵਿਕਰਮ ਦੁਹੇਲਾ।। ਤਰਕ[੧੨] ਕਰਹੁ ਤੁਰਕਨਿ[੧੩] ਕਾ ਮੇਲਾ।। ੫੨।।

---

੧. ਜਨਮ-ਮਰਣ
੨. ਰਸ ਸਹਿਤ (ਅੰਮ੍ਰਿਤਮਈ)
੩. ਤਮਾਕੂ
੪. ਸੁਭਾਅ
੫. ਇੱਕ ਹੀ ਯਾਦ
੬. ਸੂਰਜ
੭. ਅੰਮ੍ਰਿਤਸਰ
੮. ਸ਼ਿਕਾਰੀ
੯. ਪੱਥਰ
੧੦. ਫਿਰਦੇ ਫਿਰਦੇ
੧੧. ਸੁੰਦਰ
੧੨. ਤਿਆਗਣਾ (ਛੱਡਣਾ)
੧੩. ਮੁਸਲਮਾਨ

ਦੇਵ ਰੀਤ ਧਾਰੋ ਸਭ ਭਾਈ।। ਦੈਤ ਬੁਧਿ ਆਪੇ ਨਸ ਜਾਈ।।
ਤੋਟ ਨ ਆਵੈਗੀ ਫਿਰ ਕਾਈ।। ਜਪੋ ਨਾਮ ਜੋ ਅੰਤ ਸਹਾਈ।। ੫੩।।
ਨੜੀ ਮਾਰ[੧] ਕਾ ਸੰਗ ਨ ਕਰਹੋ।। ਜੂਠ ਝੂਠ ਸੇ ਹਰ ਦਮ ਡਰਿਹੋ।।
ਜਗਤ ਜੂਠ ਇਹ ਅਹੈ ਤਮਾਲ[੨]।। ਤਿਆਗੋ ਸੰਗ ਬਸੋ ਸੁਖ ਨਾਲ।। ੫੪।।
ਅੰਨ ਬਸਤਰ ਕੋ ਰਹੇ ਨ ਕਾਲ।। ਨਾਮ ਜਪੋ ਹੋਇ ਉਜਲ ਭਾਲ[੩]।।
ਪ੍ਰਭ ਦਰ ਜਾਵੋਗੇ ਪਤਿ ਨਾਲ।। ਕੋਇ ਨ ਰੋਕੈ ਗੋ ਹਰ ਸ਼ਾਲ।। ੫੫।।
ਹਰਿ ਦਰਗਹ ਕਾ ਖੌਫ ਘਨੇਰਾ।। ਬਾਰ ਬਾਰ ਨਹਿ ਮਾਣਸ ਫੇਰਾ।।
ਲਾਲ ਜਨਮ ਹੈ ਏਹੁ ਪਿਆਰੋ।। ਜਗ ਕੌਡੀ ਕਾਰਨ ਮਤ ਹਾਰੋ।। ੫੬।।
ਚੌਰਾਸੀ ਲਖ ਜੋਨਨ ਕਾਟੋ[੪]।। ਜਮ ਰਾਜੇ ਕੇ ਕਾਗਰ ਫਾਟੋ।।
'ਗੁਰੂ' ਗ੍ਰੰਥ ਮੇਂ ਜੋਈ ਲਿਖਿਆ।। ਸੋਈ ਧਾਰੋ ਮਨ ਮੈ ਸਿਖਿਆ।। ੫੭।।
ਕਰ ਊਚੇ ਕਰ ਦੇਊਂ ਦੁਹਾਈ।। ਜਪੋ ਜਪੋ ਜਪ ਹੋ ਮਮ ਭਾਈ।।
ਜਿਨ ਜਿਨ ਦਰਸ ਦਸਮ ਗੁਰ ਪਾਇਆ।। ਤਿਨ ਕੋ ਮਿਲਯੋ ਨਾਮ ਸੁਖ ਦਾਇਆ।। ੫੮।।
ਪਸੁ ਪੰਛੀ ਕੋ ਨਾਮ ਜਪਾਵਉ।। ਪ੍ਰਭ ਕੋ ਹੁਕਮੁ ਸੁ ਧਰਮ ਦ੍ਰਿੜਾਵਉ।।
ਚਾਰ ਕੂੰਟ ਵਾ ਚਾਰੋ ਬਰਨਾ।। ਜਪੈ ਨਾਮ ਏਕੋ ਹਰਿ ਵਰਨਾ।। ੫੯।।
ਤਾਂਤੇ ਹੇਤ ਤੁਮਾਰੇ ਆਖੋਂ।। ਮੇਰੀ ਸਿਖਿਆ ਮਨ ਮੇ ਰਾਖੋ।।
ਆਠ ਜਾਮ[੫] ਜਪ ਨਾਮ ਅਕਾਲੇ।। ਦਰਗਹ ਜਾਵੈ ਮੁਖ ਉਜਾਲੇ।। ੬੦।।
ਸਾਚੇ ਨਹੀਂ ਕਿਸੂ ਕੀ ਕਾਨ[੬]।। ਉਪਮਾ ਗਾਵੈ ਸਗਲ ਜਹਾਨ।।
ਸਾਚ ਬੋਲ ਕ੍ਰਿਤ ਧਰਮ ਕਮਾਵਹੁ। ਆਪ ਛਕਹੁ ਅਰ ਦੀਨ ਅਚਾਵਹੁ[੭]।। ੬੧।।
ਪ੍ਰੀਤੀ ਗੁਰ ਮੰਤਰ ਸੰਗ ਕਰੋ।। ਸਾਸ ਸਾਸ ਰਸਨਾ ਤੇ ਰਰੋ[੮]।।
ਮਾਂਗੋ ਸ੍ਰੀ ਪ੍ਰਭ ਤੇ ਸੁਭ ਵਥ।। ਸਰਬ ਕਲਾ ਪੂਰਨ ਸਮਰਥ।। ੬੨ ।।
ਗੁਰ ਮੰਤਰ ਸੰਗ ਲਾਉ ਧਿਆਨਾ।। ਚਿਤਵੋ ਸ੍ਰੀ ਗੁਰ ਕੇ ਗੁਣ ਨਾਨਾ।
ਆਦਿ ਗ੍ਰੰਥ ਮੇ ਗੁਰ ਜੀ ਗਾਈ।। ਗੁਰ ਕੋ ਮੰਤਰ ਸਦਾ ਸੁਖਦਾਈ।। ੬੩।।
ਦੋਹਰਾ।। ਇਸ ਪਰਕਾਰ ਗੁਰ ਰਾਮ ਸਿੰਘ ਸਿਖਯਾ ਸਿਖ ਕੋ ਦੀਨ।।
ਸਤਿ ਬਚਨ ਕਹਿ ਰਾਇ ਸਿੰਘ ਉਸਤਤਿ ਕਰੇ ਪਰਬੀਨ।। ੬੪।।

**ਚੌਪਈ।।**

ਮੰਤਰ ਗੁਰ ਜਬ ਸਰਵਣੀ ਸੁਣਿਓ।। ਆਦਿ ਵਾਕ ਸ੍ਰੀ ਗੁਰ ਮੁਖ ਭਣਿਓ।।
"ਭੂੱਲੇ ਸਿਖ ਗੁਰੂ ਸਮਝਾਏ। ਉਝੜ ਜਾਂਦੇ ਮਾਰਗ ਪਾਏ।। ੬੫।।
ਨਾਨਕ ਸੋਧੇ ਸਿੰਮ੍ਰਿਤਿ ਬੇਦ।। ਪਾਰਬ੍ਰਹਮ ਗੁਰ ਨਾਹੀ ਭੇਦ।।"
ਇਤਿਆਦਿਕ ਪੜ ਕਰ ਗੁਰਬਾਣੀ।। ਪੁਨ ਉਸਤਤਿ ਨਿਜ ਮੁਖਹੁ ਬਖਾਣੀ।। ੬੬।।
ਮਸਤ ਹਾਲਤੀ ਮੇ ਸਿਖ ਬੋਲੇ।। ਮਿਲਯੋ ਗੁਰ ਕੋ ਮੰਤ[੯] ਅਮੋਲੋ[੧੦]।।
ਪੁਨ ਪੁਨ ਮਨ ਮੈ ਕਰਤ ਵਿਚਾਰਾ।। ਅਬ ਤਕ ਜਨਮ ਗਵਾਇਓ ਸਾਰਾ।। ੬੭।।

---

੧. ਹੁੱਕਾ ਪੀਣ ਵਾਲਾ    ੨. ਤਮਾਕੂ    ੩. ਮਸਤਕ
੪. ਜਨਮ ਮਰਨ ਦਾ ਗੇੜ    ੫. ਸਦਾ ਹੀ    ੬. ਪ੍ਰਵਾਹ
੭. ਖੁਆਉਣਾ    ੮. ਉਚਾਰਣਾ    ੯. ਮੰਤ੍ਰ
੧੦. ਬੇਕੀਮਤੀ

ਐਸੇ ਗੁਰ ਕੋ ਜਨਮਤ ਮਿਲਤਾ।। ਜਿਸ ਕੇ ਮਿਲੇ ਕਵਲ ਮਨ ਖਿਲਤਾ।
ਤੂ ਪ੍ਰਭ ਆਦਿ ਜੁਗਾਦੀ ਸਾਂਈ।। ਰੋਮ ਰੋਮ ਰਵਿਓ[1] ਸਭ ਜਾਈ।। ੬੮।।
ਸਤਿਜੁਗ ਮੂਰਤਿ ਬਾਵਨ ਧਾਰੀ।। ਬਲ ਧਰ ਢਾਈ ਕਰਮਾਂ ਸਾਰੀ।
ਦਵਾਰਪਾਲ ਕੀਨੋ ਬਚ[2] ਸਾਚਾ।। ਉਸ ਨੇ ਜੋ ਮਨ ਤਨ ਤੇ ਬਾਚਾ।। ੬੯।।
ਤ੍ਰੇਤੇ ਤੋਰਨ ਸੁਰ ਗਣ ਫਾਸੀ।। ਰਾਮ ਰੂਪ ਉਤਰੇ ਸੁਖ ਰਾਸੀ।
ਸਾਗਰ ਸੇਤ[3] ਲੰਕੇਸ[4] ਹਨਯਾ[5]।। ਅਉਧ ਮਿਲੇ ਭਰਥਰ ਕੋ ਭਯਾ।। ੭੦।।
ਦਵਾਪਰ ਕ੍ਰਿਸ਼ਨ ਕ੍ਰਿਸ਼ਨ ਪ੍ਰਕਾਸੇ।। ਦਾਈ ਕਾਲੀ ਕੰਸ ਬਿਲਾਸੇ।
ਗੋਪਨ ਹਿਤ ਗੋਵਰਧਨ ਧਾਰੇ।। ਰਾਸ ਮਚਾਵਤ ਖੇਲ ਅਪਾਰੇ।। ੭੧।।
ਜਰਾਸੰਧਿ ਆਦਿਕ ਹਤ[6] ਕੀਏ।। ਮਹੀਪਾਲ ਸਭ ਕੋ ਸੁਖ ਦੀਏ।
ਅਬ ਕਲਿ ਸ੍ਰੀ ਨਾਨਕ ਅਵਤਾਰਾ।। ਗੋ ਗਰੀਬ ਭਗਤਨ ਹਿਤ ਧਾਰਾ। ੭੨।
ਅਰਜਨ[7] ਸੁਨ ਹੋਏ ਗੁਰ ਅਰਜਨ[8]।। ਅਰਿਜਨ[9] ਪੁਨ ਤਾਰੇ ਸੁਰ ਅਰਜਨ[10]।
ਸੁ ਅਰਜਨ[11] ਭਏ ਖਿਮਾ ਨਿਧਾਨ।। ਰਾਗ ਕੀਰਤਨ ਸੰਗਤ ਦਾਨ। ੭੩।
ਬੀੜ ਗ੍ਰੰਥ ਸਾਹਿਬ ਜੀ ਕੀਆ।। ਕੇਵਲ ਦੀਨਨ ਕੋ ਸੁਖ ਦੀਆ।
ਲਾਖੋਂ ਅਨਅਚੋਂ[12] ਇਸ ਹੇਤਾ।। ਸੰਗ ਅਦਾਇਬ[13] ਰਹੇ ਨਿਕੇਤਾ[14]।੭੪।
ਪਾਲ ਧਰਮ ਮੂਰਤਿ ਨਵ ਸੋਈ।। ਉਪਕਾਰੀ ਸਮ[15] ਆਨ ਨ ਕੋਈ।
ਸ੍ਰੀ ਗੁਰ ਗੋਬਿੰਦ ਸਿੰਘ ਕੀ ਮਇਆ।। ਪੰਥ ਖਾਲਸਾ ਪਰਗਟ ਭਇਆ। ੭੫।
ਅਬ ਕਰਨੇ ਹਿਤ ਪੰਥ ਸੰਭਾਲ।। ਆਪ ਪਰਗਟ ਭਏ ਦੀਨ ਦਇਆਲ।।
ਕਲਿਜੁਗ ਮੈਂ ਸਤਿਜੁਗ ਵਰਤਾਵਨ।। ਦੁਆਦਸ ਰੂਪ ਧਰਾ ਪ੍ਰਭ ਪਾਵਨ।੭੬।।
ਵਾਹਿ ਵਾਹਿ ਗੁਰ ਰੂਪ ਸੁਆਮੀ।। ਸਰਬ ਘਟਾ ਕੇ ਅੰਤਰਜਾਮੀ।
ਤੇਜ ਭਾਨ ਸਮ ਆਹਿ ਤੁਮਾਰਾ।। ਤਮ ਅਬੋਧ[16] ਰਜਨੀ[17] ਮਮਾ[18] ਟਾਰਾ[19]।। ੭੭।।
ਦੋਖ ਮਿਟੇ ਦੁਇ ਲੋਕਨ ਕੇਰੇ।। ਸਤਿਗੁਰ ਤੋ ਪਗ[20] ਜਬ ਕੇ ਹੇਰੇ[21]।।
ਕੀਰਤ ਗਾਵਰ[22] ਸਿੰਧ[23] ਅਪਾਰੇ।। ਮੀਨ[24] ਬੁਧਿ ਕਿਆ ਬੋਲ ਵਿਚਾਰੇ।। ੭੮।।
ਗੁਰੂ ਰਾਮ ਸਿੰਘ ਮੂਰਤਿ ਹਰੀ।। ਰਾਇ ਸਿੰਘ ਇਵ ਉਪਮਾ ਕਰੀ।।
ਦਾਸ ਧਿਆਨ ਸਿੰਘ ਗੁਰ ਸਦਕੇ।। ਕਾਟੇ ਬੰਦ ਮਿਲੇ ਹੈ ਜਦਕੇ।। ੭੯।।

**ਦੋਹਰਾ।।**

ਸੇਸ[25] ਨ ਮਹਿਮਾ ਲਖ ਸਕੇ ਜਾਕੀ ਰਸਨ ਹਜਾਰ।।
ਏਕ ਜਿਹਵ ਹੈ ਦਾਸ ਕੀ ਕੈਸੇ ਪਾਵਹਿ ਪਾਰ।। ੮੦।।
ਤੋਰਹਿ ਗੋ ਹਿਤ ਖਬਰ ਕੇ ਅਬਚਲ ਨਗਰੀ ਜੋਇ।।
ਰਾਇ ਸਿੰਘ ਲਿਆਵੈ ਖਬਰ ਸੋ ਭਵ ਆਗੇ ਹੋਇ।। ੮੧।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਰਾਇ ਸਿੰਘ ਕੋ ਬੋਧ ਕਰਨ ਨਾਮ ਤ੍ਰਿਤੀਓ ਧਿਆਇ ਪ੍ਰਸੰਗ ਸੰਪੂਰਨੰ।। ੩।।

---

੧. ਵਿਆਪਕ ੨. ਬਚ ੩. ਪੁਲ ੪. ਰਾਵਣ ੫. ਮਾਰਣ ਵਾਲਾ
੬. ਮਾਰਨਾ ੭. ਬੇਨਤੀਆਂ ੮. ਸ੍ਰੀ ਗੁਰੂ ਅਰਜਨ ਦੇਵ ਜੀ ੯. ਵੈਰੀ
੧੦. ਹੋਰ ਜਨ ੧੧. ਗੁਰੂ ਅਰਜਨ ਦੇਵ ਜੀ ੧੨. ਅੰਨ ਖਾਣਾ ੧੩. ਅਦਬ ਨਾਲ
੧੪. ਘਰ ੧੫. ਬਰਾਬਰ ੧੬. ਨਾ ਜਾਨਣ ਵਾਲਾ (ਅਗਿਆਨੀ) ੧੭. ਰਾਤ
੧੮. ਮੇਰਾ ੧੯. ਟਾਲਣਾ ੨੦. ਚਰਨ ੨੧. ਵੇਖਣਾ ੨੨. ਪਾਤਸ਼ਾਹ
੨੩. ਸਮੁੰਦਰ ੨੪. ਮੱਛੀ ੨੫. ਸ਼ੇਸ਼ ਨਾਗ

# ਚਤੁਰਥੋ ਧਿਆਇ

ਸ੍ਵੈਯਾ।।

ਦੇਵਤ ਹੈ ਸੁਖ ਕਾਟਤ ਹੈ ਦੂਖ ਭੂਖ ਮਿਟੇ ਜਨ ਜੋ ਦਰਸਾਵੈ।।
ਪਾਲਤ ਹੈ, ਰਿਪ[੧] ਗਾਲਤ ਹੈ, ਦਿਪ[੨] ਮਾਲਤ[੩] ਹੈ ਨਰ ਜੋ ਸਰਣਾਵੈ।।
ਕ੍ਰੀੜਤ[੪] ਹੈ ਜਗ ਦੈ ਸੁਖ ਕੋ ਮਗ[੫] ਪਾਂਚਨ[੬] ਕੋ ਠਗ[੭] ਕੈ ਹੁਲਸਾਵੈ।।
ਚਾਹਿ ਨਹੀਂ ਪਰਵਾਹਿ ਨਹੀਂ ਨਰ ਨਾਹਿ ਜੇ ਦੀਨ ਸਦਾ ਜਸ ਗਾਵੈ।। ੧।।

ਸ੍ਵੈਯਾ।।

ਤ੍ਰੈ ਸੁਰ[੮] ਤ੍ਰੈ ਪੁਰ[੯] ਤ੍ਰੈ ਗੁਰ[੧੦] ਕੋ ਜਸ ਵੈ ਜੁਰ ਕੇ ਗੁਰ ਨੇਤਿ ਕਹੈ ਹੈ।।
ਗਾਇ ਰਹੇ ਨਿਤ ਧਿਆਇ ਰਹੇ ਥਿਤ[੧੧] ਲਾਇ ਸੋ ਬ੍ਰਿਤ[੧੨] ਨ ਭੇਤ ਲਹੈ ਹੈ।।
ਸਭ ਸੰਤ ਅਨੰਤ ਕਹੇਂ ਜਹਿ ਕੋ ਮਮ ਜੰਤ ਬਿਅੰਤ ਸੋ ਦੇਤ ਰਹੈ ਹੈ।।
ਦੀਨ ਦਇਆਲ ਅੱਮਰ ਗੁਰੂ ਪਗ[੧੩] ਧਿਆਨ ਮ੍ਰਿਗਿੰਦ[੧੪] ਸੋ ਹੇਤ ਗਹੈ ਹੈ।। ੨।।

ਕਬਿਤ।।

ਬੇਨਤੀ ਹੈ ਮੋਰੀ ਸਭ ਸਿੰਘ ਸੁਨੋ ਸੋਰੀ[੧੫]
ਜਨ ਦੀਨ[੧੬] ਕਰ ਜੋਰੀ[੧੭] ਨਿਮ੍ਰ[੧੮] ਭਾਵ ਸੌਂ ਸੁਨਾਇ ਹੈ।।
ਸੁਨੋ ਮਨ ਲਾਇ ਆਦਿ ਬੰਦੇ ਦਾਸ ਪਾਇ ਤੁਵ[੧੯]
ਬਿਘਨ[੨੦] ਨਸਾਇ ਪੁਨਾ ਗੁਨ ਪ੍ਰਭ ਗਾਇ ਹੈ।।
ਕੀਜੀਏ ਸਹਾਇ ਸਭ ਸੰਤ ਸੁਖ ਦਾਇ ਜਸ
ਰਾਮ ਮ੍ਰਿਗ ਰਾਇ ਜਥਾ ਮਤ ਸੁ ਅਲਾਇ ਹੈ।।
ਦੀਜੀਏ ਸੁਮਤਿ ਔ ਬਿਨਾਸੀਏ ਕੁਮਤਿ ਮੁਹਿ ਚਿਤ
ਹਿਤ ਨਿਤ ਤਨ ਨਰ ਸੁਫਲਾਇ ਹੈ।। ੩।।
ਮੋਰ ਬੁਧ ਤੁਛ ਆਹਿ ਜਾਨਤ ਨ ਕਛੁ ਆਹਿ
ਤਊ ਲਾਗੇ ਪ੍ਰੇਮ ਹੇਮ[੨੧] ਪਾਰਸ ਬਨਾਏ ਹੈ।।
ਮੇਰੋ ਮਨ ਊਰ[੨੨] ਜਿ ਮਨੂਰ[੨੩] ਸਮ ਆਹਿ ਛੋਹਿ
ਗੁਰੂ ਜਸ ਸੰਗਤਿ ਸੇ ਰੰਗ ਕੋ ਫਿਰਾਏ ਹੈ।।
ਕ੍ਰਿਪਾ ਨਿਧਾਨ ਗੁਰ ਸੁਖ ਹੂੰ ਕੀ ਖਾਨ
ਸੰਤ ਧਿਆਨ ਸਿੰਘ ਜੰਤ ਕੋਟ[੨੪] ਬਾਰ ਬੰਦੇ[੨੫] ਪਾਇ ਹੈ।।
ਗੁਰੂ ਰਾਮ ਸਿੰਘ ਹਰਿ ਸੰਗਤਿ ਸਮੂਹ ਵਰ
ਤਾਕੋ ਜਸ ਸੁਨੋ ਨਰ ਨਾਰੀ ਸਮੁਦਾਇ ਹੈ।। ੪।।

---

੧. ਵੈਰੀ   ੨. ਪ੍ਰਕਾਸ਼   ੩. ਕਬਜਾ ਕਰਨਾ   ੪. ਖੇਡਦਾ ਹੈ   ੫. ਰਸਤਾ
੬. ਪੰਜ (ਕਾਮ ਕ੍ਰੋਧ ਆਦਿ)   ੭. ਠਗਣਾ   ੮. ਤਿੰਨੇ ਦੇਵਤੇ   ੯. ਤਿੰਨੇ ਲੋਕ
੧੦. ਤੀਸਰੇ ਗੁਰੂ (ਅਮਰਦਾਸ ਜੀ)   ੧੧. ਸਥਿਰ   ੧੨. ਬਿਰਤੀ   ੧੩. ਚਰਨ
੧੪. ਸਿੰਘ   ੧੫. ਸੋ ਰੀ (ਉਹ ਸੁਣੋ)   ੧੬. ਗਰੀਬ   ੧੭. ਜੋੜ ਕੇ
੧੮. ਨਿਮ੍ਰਤਾ ਨਾਲ   ੧੯. ਤੇਰੇ   ੨੦. ਵਿਘਨ   ੨੧. ਸੋਨਾ
੨੨. ਊਨਾ   ੨੩. ਲੋਹੇ ਦੀ ਮੈਲ   ੨੪. ਕਰੋੜਾਂ   ੨੫. ਬੰਦਨਾ ਕਰਨਾ

## ਚੌਪਈ।।

ਇਸ ਬਿਧਿ ਭੈਣੀ ਸਾਹਿਬ ਮਾਹਿ।। ਲਗੇ ਰਹਿਨ ਸਿਖ ਗੁਰ ਕੇ ਪਾਹਿ[੧]।।
ਤ੍ਰਯੋਦਸ[੨] ਸਿਖ ਰਾਇ ਸਿੰਘ ਸਮੇਤ।। ਥੇ ਤਬ ਗੁਰ ਢਿਗ[੩] ਮੁਕਤੀ ਹੇਤ।। ੫।।
ਇਕ ਦਿਨ ਸਤਿਗੁਰ ਵਾਕ ਅਲਾਇਓ।। ਰਾਇ ਸਿੰਘ ਕੋ ਪਾਸ ਬੁਲਾਇਓ।।
ਕਹਿਓ ਜਾਹੁ ਸ੍ਰੀ ਅਬਿਚਲ ਨਗਰੀ।। ਦਸਮੇਸ੍ਵਰ ਕੀ ਰੀਤੀ ਸਗਰੀ। ੬।
ਕੁਛਕੁ ਰੋਜ ਰਹਿ ਕਰ ਤਹਿ ਭਾਈ।। ਲਿਖ ਲਿਆਵੋ ਰੀਤੀ ਸਮੁਦਾਈ।।
ਗੁਰੂ ਗ੍ਰੰਥ ਕੇ ਸਹਿ ਅਰਥਾਉ।। ਉਹਾਂ ਰਹੋ ਭੋਗ ਸਭ ਪਾਉ।। ੭।।
ਸਿੰਘਨ ਰੀਤੀ ਨਿਤਪ੍ਰਤਿ ਜੇਤੀ।। ਲਿਖ ਕਰ ਲਿਆਓ ਦਿਖੇ ਜੋ ਤੇਤੀ।।
ਤੁਮਕੋ ਜੇਕੋ ਭੇਟ ਚਢਾਇ।। ਉਹਾਂ ਕੀ ਉਹਾਂ ਦਿਹੁ ਲਾਇ।। ੮।।
ਕੌਡੀ ਏਕ ਲਵੋ ਤੁਮ ਨਾਹੀ।। ਸ਼ਾਦੀ ਭੀ ਕਰਵਾਇਓ ਨਾਹੀ।।
ਸਭ ਸੁਧ ਜਲਦ ਲਿਆਇ ਦਿਹੁ ਮੋਕੋ।। ਕਹੀ ਮੋਹਿ ਭੂਲੇ ਮਤ ਤੋਕੋ।। ੯।।
ਸੁਨ ਕਰ ਰਾਇ ਸਿੰਘ ਸਤਿ ਮਾਨੀ।। ਹਾਥ ਜੋਰ ਇਵ ਬਿਨਤੀ ਠਾਨੀ।।
ਪ੍ਰਭ ਜੀ ਜਾਉਂ ਅਬੀ ਸੁਰ ਸਾਰਾ[੪]।। ਦੇਖ ਅਵੌਂ ਦਸਵੇਂ ਗੁਰਦੁਆਰਾ।। ੧੦।।
ਮੋ ਪੈ ਕ੍ਰਿਪਾ ਦ੍ਰਿਸਟ ਪ੍ਰਭ ਕਰੀਏ।। ਦੀਨ ਦਾਸ ਕੇ ਸਿਰ ਕਰ ਧਰੀਏ।।
ਸੀਸ ਹਾਥ ਧਰ ਕਹਿਓ ਗੁਸਾਈ।। 'ਉਹਾਂ ਵਿਆਹ ਕਰਾਣਾ ਨਾਹੀ।। ੧੧।।
ਅੰਤਰਿ ਨਾ ਭੂਲੋ ਬਚ[੫] ਮੇਰੇ।। ਜਾਹੁ ਗੁਰੂ ਰਖਵਾਲੇ ਤੇਰੇ।।
ਕੋ ਭੇਟਾ ਵਾਕੀ ਨਹੀਂ ਲੈਣੀ।। ਪੂਜਾ ਉਹਾਂ ਚਾਹੀਏ ਦੇਣੀ।।" ੧੨।।
ਸਤਿ ਬਚਨ ਕਹਿ ਰਾ ਸਿੰਘ ਚਲੇ।। ਸਿਦਕਵਾਨ ਗੁਰ ਕੇ ਸਿਖ ਭਲੇ।।
ਗਾਡੀ ਰੇਲ ਨ ਯੱਕਾ ਕੋਈ।। ਤਾ ਦਿਨ ਨਾ ਚਾਲੇ ਥੇ ਜੋਈ।। ੧੩।।
ਪੰਥ ਕਠਿਨ ਭੀਲਕ ਕੋ ਵਾਸਾ।। ਸ਼ੇਰ ਬਘੇਲੇ[੬] ਕਰਤ ਬਿਨਾਸਾ।।
ਬੰਦੋਬਸਤ ਨ ਹੋਤਾ ਐਸ।। ਕਮ ਜਾਤੇ ਥੇ ਦਖਨ ਦੇਸ।। ੧੪।।
ਮਿਲ ਕਰ ਜਾਤੇ ਬੀਸ ਪਚੀਸ।। ਜਾ ਦਿਨ ਗਏ ਰਾਏ ਮ੍ਰਿਗ ਈਸ[੭]।।
ਏਕ ਭਰੋਸਾ ਗੁਰੂ ਚਰਨ ਕੋ।। ਤਾਹਿ ਨ ਸੰਸਾ ਜੀਅਨ ਮਰਨ ਕੋ।। ੧੫।।
ਮੂਰਤਿ ਗੁਰ ਉਰ ਮੇਂ ਧਰ ਕਰਕੇ।। ਸੁੰਦਰ ਚਲਾ ਜਾਤ ਭੈ ਹਰਕੇ।।
ਏਕ ਪੁਰਖ ਮਿਲਿਓ ਸੰਗ ਆਨ।। ਦੋਊ ਬਾਤੇਂ ਕਰਤ ਬਖਾਨ।। ੧੬।।
ਦੋ ਸੈ ਜੋਜਨ ਪੈਂਡਾ ਚੂਰਨ[੮]।। ਥੋੜੇ ਦਿਨ ਪੈਂ ਕੀਨਾ ਤੂਰਨ[੯]।।
ਜੰਗਲ ਰਾਹਿ ਮਾਹਿ ਤਹਿ ਆਯੋ।। ਕੋਇ ਮਿਲਾ ਤਿਸ ਇਨੇ ਸੁਨਾਇਓ।। ੧੭।।
ਇਸ ਬਨ ਮੇਂ ਹੈ ਕੇਹਰ[੧੦] ਭਾਰੀ।। ਗੋਰੇ ਤਾਹਿ ਕਰੇਂ ਰਖਵਾਰੀ।।
ਆਈ ਤੁਮ ਕੋ ਰਾਤ ਨਜੀਕੇ।। ਚੌਕੀ ਪਰ ਰਹਿਣਾਂ ਤੁਮ ਨੀਕੇ[੧੧]।। ੧੮।।
ਦੋਨੋ ਜਬ ਐਸੀ ਸੁਣ ਪਾਈ।। ਸਾਥੀ ਸਿਉਂ ਭਾਖਿਓ[੧੨] ਮ੍ਰਿਗ ਰਾਈ[੧੩]।।
ਅਬ ਭਈ ਰਾਤ ਪੜੀ ਸੋ ਰਹੀਏ।। ਚੌਕੀ ਬੀਚ ਤਬੈ ਸੁਖ ਪਈਏ।। ੧੯।।

---

੧. ਸਮੀਪ, ਨੇੜੇ
੨. ਤੇਰਾਂ
੩. ਕੋਲ
੪. ਨਦੇੜ
੫. ਬਚਨ
੬. ਬਘਿਆੜ
੭. ਸਿੰਘ
੮. ਸਮਾਪਤ ਕੀਤਾ
੯ ਛੇਤੀ
੧੦. ਸ਼ੇਰ
੧੧. ਚੰਗਾ (ਠੀਕ)
੧੨. ਬੋਲਣਾ
੧੩. ਸਿੰਘ (ਰਾਇ ਸਿੰਘ)

ਕੇਹਰ ਭਾਰੀ ਹੈ ਇਸ ਜਾਇ।। ਸੋਇ ਪਰੇ ਲੈਹੇ ਮਤ ਘਾਇ[੧]।।
ਸਾਥੀ ਕਹਾ ਸੁਣੋ ਮ੍ਰਿਗ ਰਾਈ[੨]।। ਮੈ ਏਹ ਲਖੀ[੩] ਠੀਕ ਮਨ ਭਾਈ।। ੨੦।।
ਕਛਾਂ ਵਾਲੇ ਹੋਣ ਡਰਾਕੁਲ।। ਸੁਣ ਦਿਖਕੇ ਭੈ ਹੋਣ ਵਿਆਕੁਲ।।
ਐਸੇ ਸੁਖਨ ਕਹੇ ਮਤ ਮੂੜਾ।। ਸ੍ਰੀ ਪ੍ਰਭ ਕੀ ਗਤਿ ਜਾਨਤ ਕੂੜਾ।। ੨੧।।
ਸਿੰਘਹਿ ਓਜ[੪] ਸਿੰਘ ਸੇ ਜ਼ਿਆਦਾ।। ਚਲੇ ਜੋ ਦਸਮ ਗੁਰੂ ਮ੍ਰਯਾਦਾ।।
ਮੂਰਖ ਹੂੰ ਕੋ ਸਾਰ ਨ ਸਿੱਖੀ।। ਸਿੱਖੀ ਆਹਿ ਤੇਗ ਬਡ ਤਿੱਖੀ[੫]।। ੨੨।।
ਤਿੱਖੀ ਜੋ ਨੈਨਨ ਸੇ ਪਿੱਖੀ।। ਪਿਖੀ ਮੇਟੇ ਬਿਧ ਕਰ ਲਿੱਖੀ।।
ਲਿੱਖੀ ਭਾਖੀ ਦਸਮੇ ਸਾਹੂ[੬]।। ਮੀਰੀ ਪੀਰੀ ਸਿੰਘਨ ਮਾਹੂ।। ੨੩।।
ਰਾਇ ਸਿੰਘ ਸੁਨ ਕੇ ਫਿਰ ਬੋਲਾ।। ਜਿਸ ਮਨ ਸਿਦਕ ਜਰਾ ਨਹੀਂ ਡੋਲਾ।।
ਤੇਰੀ ਮਰਜੀ ਜੈਸੇ ਭਾਈ।। ਚਲ ਰਹੀਏ ਹਮ ਤੁਮ ਤਿਸ ਥਾਈ।। ੨੪।।
ਵਹਿਰ[੭] ਚੌਕੀਓ ਦੇਖ ਮੈਦਾਨ।। ਉਤਰ ਪਰੇ ਸੋ ਦੋਇ ਜਵਾਨ।।
ਕਹੈ ਰਾਇ ਮ੍ਰਿਗ ਨਾਸ ਤਿਸੀ ਕੋ।। ਈਹਾਂ ਰਹਿਨ ਨਾ ਲਾਗੇ ਨੀਕੋ।। ੨੫।।
ਉਤਰ ਦੀਆ ਫੇਰ ਉਸ ਸਾਥੀ।। ਕੱਦ ਬਿਲੰਦਾ[੮] ਤੋਹਿ ਸਮ ਹਾਥੀ।।
ਪਰ ਕੀਰੀ[੯] ਕੋ ਧੀਰ ਨ ਤੋਸੇ।। ਆਹਿ ਬਹੁਤ ਸਾਚੀ ਸੁਣ ਮੋਸੇ[੧੦]।। ੨੬।।
ਮੌਨ ਧਰੀ ਰਾ ਸਿੰਘ ਸਿਆਨੇ।। ਏ ਮੂਰਖ ਗੁਰ ਗਤਿ ਨਹਿ ਜਾਨੇ।।
ਸਤਿਗੁਰ ਇਸ ਸੇ ਕਰੇ ਜੁਦਾਈ।। ਮੁਗਧ[੧੧] ਸੰਗ ਬਿਨ ਅਗਨਿ ਜਲਾਈ।।੨੭।।
ਮੇਲ ਨ ਇਸ ਸੇ ਬਨੇ ਹਮਾਰਾ।। ਸਦਾ ਸੰਗ ਇਸ ਕੋ ਦੁਖਿਆਰਾ।।
ਮੈ ਕਲ ਏਕਲ ਚਲੋਂ ਨਿਆਰਾ।। ਸੁਣੀ ਕੂਕ ਕਾਰਨ ਕਰਤਾਰਾ।। ੨੮।।
ਏਕ ਪਹਿਰ ਜਬ ਰਾਤ੍ਰ ਗਈ।। ਸ਼ੇਰ ਤਾਹਿ ਗਰਦਨ ਫੜ ਲਈ।।
ਸਿੰਘ ਛੋਰ ਤਹਿ ਘਾਇਲ ਕੀਆ।। ਮੈ ਮਰਿਆ ਕਹਿ ਦੀਆ ਜੀਆ।। ੨੯।।
ਏਕ ਬਾਰ ਸਿੰਘ ਘਨ[੧੨] ਸਮ ਗਰਜਾ।। ਰਾਇ ਸਿੰਘ ਕੋ ਭੀ ਮਨ ਲਰਜਾ[੧੩]।
ਇਹੀ ਹਾਲ ਮੇਰੋ ਭੀ ਕਰਹੈ।। ਦਸ ਕਦਮੋ ਪਰ ਬੈਠਾ ਡਰ ਹੈ।। ੩੦।।
ਪ੍ਰਾਨ ਨ ਨਿਕਸਨ[੧੪] ਸਾਂਤਿ ਨ ਆਵੈ।। ਸਾਸ ਸਾਸ ਬੈਠਾ ਗੁਰ ਧਿਆਵੈ।।
ਬੈਠਾ ਸ਼ੇਰ ਤਿਸੀ ਕੋ ਖਾਵੈ।। ਜੋ ਮੂਰਖ ਕਟੂ[੧੫] ਬੈਨ ਸੁਣਾਵੈ।। ੩੧।।
ਕਹੇ ਸਿੰਘ ਕੋ ਬਾਕ[੧੬] ਨਿਰਾਦਰ।। ਮੋਇਓ ਮੰਦੇ ਹਾਲ ਮਹਾਂ ਦੁਰ।।
ਸਿੰਘ ਸੰਤ ਕੇ ਜੋ ਪਗ ਲਾਗੇ।। ਤੀਨ ਲੋਕ ਮੈ ਤੇ ਬਡਭਾਗੇ।। ੩੨।।
ਦੇਖਾ ਰਾ ਸਿੰਘ ਖੇਲ ਅਚਾਨਕ।। ਖਾਇਓ ਤਾਕੋ ਸ਼ੇਰ ਭਯਾਨਕ।।
ਲਾਲ ਨੇਤ੍ਰ ਤਿਸ ਲਾਂਬੀ ਡੀਲਾ।। ਸਿਰ ਭਾਰੀ ਬਡ ਦਾਂਤ ਡਰੀਲਾ[੧੭]।। ੩੩।।
ਡਰ ਕਰ ਉਠ ਕੇ ਚਲਾ ਨ ਜਾਈ।। ਬੈਠਾ ਯਾਦ ਕਰੇ ਮ੍ਰਿਗ ਰਾਈ।।
ਗੁਰੂ ਰਾਮ ਸਿੰਘ ਬਿਰਦ ਸਮ੍ਹਾਰੋ।। ਔਗਣ ਮੇਰੇ ਰਿਦੇ ਨ ਧਾਰੋ।। ੩੪।।
ਸਿੰਘਹਿ ਤੇ ਨਿਜ ਸਿੰਘ ਬਚਾਵੋ।। ਸ੍ਰੀ ਅਬਿਚਲ ਨਗਰੀ ਪਹੁੰਚਾਵੋ।।

---

੧. ਮਾਰਣਾ ੨. ਸਿੰਘ (ਰਾਇ ਸਿੰਘ) ੩. ਵੇਖੀ (ਜਾਣੀ)
੪. ਬਲ ੫. ਤਲਵਾਰ ਤੋਂ ਵੀ ਤਿੱਖੀ ਹੈ ੬. ਪਾਤਸ਼ਾਹ
੭. ਬਾਹਰ ੮. ਵੱਡਾ ੯. ਕੀੜੀ
੧੦. ਮੇਰੇ ਤੋਂ ੧੧. ਮੂਰਖ ੧੨. ਬਦਲ
੧੩. ਡਰਿਆ ੧੪. ਨਿਕਲਣਾ ੧੫. ਕੌੜੇ
੧੬. ਬਚਨ ੧੭. ਡਰਾਉਣਾ

ਮੋਕੋ ਭੀ ਜੇ ਇਸ ਨੇ ਘਾਯਾ।। ਕੈਸੀ ਖਬਰ ਦੇਹੁੰ ਰਘੁਰਾਇਆ।। ੩੫।।
ਮੇਰੇ ਹਥੀਂ ਤੁਪਕ[੧] ਨ ਤੇਗ[੨]।। ਕੀਜੈ ਮੇਰੀ ਰਖਿਆ ਬੇਗ[੩]।।
ਮੋ ਆਵਤ ਕੋ ਥਾ ਇਮ ਗਾਇਓ[੪]।। ਲਿਆਓ ਖਬਰ[੫] ਸਿਤਾਬੀ[੬] ਆਇਓ।। ੩੬।।
'ਗੁਰ ਰਖਵਾਲੇ ਤੇਰੇ ਭਾਈ।। ਵਾਕ ਨ ਝੂਠ ਤੋਹਿ ਪ੍ਰਭ ਸਾਈ।।'
ਅਬ ਕਿਉਂ ਏਤੀ ਦੇਰ ਲਗਾਈ।। ਬਿਨ ਅਵਾਰ[੭] ਹੁਇ ਦਾਸ ਸਹਾਈ।। ੩੭।।
ਦਾਸ ਅਪਨ ਕੇ ਸਦ ਤੁਮ ਰਾਖੇ।। ਆਦਿ ਜੁਗਾਦਿ ਬੇਦ ਇਮ[੮] ਭਾਖੇ।।
ਗਜ[੯] ਪ੍ਰਹਿਲਾਦ ਸਧਨ ਸੇ ਆਦਿਕ।। ਕੇਤੇ ਕਹੌਂ ਆਹਿ ਜੇ ਸਾਦਿਕ[੧੦]।। ੩੮।।
ਤੁਝ ਬਿਨ ਕੋ ਹੈ ਇਸ ਜਾ ਮੇਰਾ।। ਭਾਈ ਭੈਣ ਨ ਸੁਤ ਹਿਤੁ ਨੇਰਾ।।
ਦੇਸ ਬਿਦੇਸੈ ਜੰਗਲ ਬੀਚ।। ਮਾਰਿਓ ਪ੍ਰਭੂ ਸਿੰਘ ਕਰਿ ਮੀਚ।। ੩੯।।
ਦੌੜਤ ਕੋ ਇਹ ਜਾਨ ਨ ਦੈਹੈ।। ਬੈਠੇ ਕੋ ਤਿਸ ਨਰ ਸਮ ਖੈਹੈ।।
ਆਫਤ ਭਾਰੀ ਸ਼ੇਰ ਭਯਾਨਕ।। ਮੋਕੋ ਭੀ ਖਏ ਊਠ ਅਚਾਨਕ।। ੪੦।।
ਬਾਰ ਬਾਰ ਬਾਨੀ ਇਮ ਭਾਖੇ।। ਲੋਕ ਪ੍ਰਲੋਕ ਸਿਰੀ ਗੁਰ ਰਾਖੇ।।
ਤਾਂਤੇ ਬਾਨੀ ਬਿਰਦ ਬਿਚਾਰੋ।। ਲੱਜਾ ਰਾਖੋ ਦੀਨ ਦੁਖਿਆਰੋ।। ੪੧।।
ਯੌਂ ਆਜਿਜ਼[੧੧] ਰਾ ਸਿੰਘ ਨਿਮਾਣਾ। ਗੁਰ ਮੂਰਤਿ ਸੰਗ ਉਰ ਧਰ ਭਾਣਾ।।
ਗੁਰੂ ਰਾਮ ਸਿੰਘ ਨਿਜ ਨਗਰੀ ਸੋ।। ਸੁਣੀ ਅਰਜ ਸਿਖ ਕੀ ਸਗਰੀ ਸੋ।। ੪੨।।
ਚੀਨੀ ਕੀ ਕੀਨੀ ਅਸਵਾਰੀ।। ਮੂਰਤਿ ਜੇ ਸਭ ਸਿੰਘਨ ਪਿਆਰੀ।।
ਦਾਸ ਅਪਨੇ ਕੀ ਪੀਰ[੧੨] ਨਾ ਦੇਖੈ।। ਐਨ ਸਿਦਕ ਪਰ ਤਾਹਿ ਪਰੇਖੈ।। ੪੩।।
ਸੰਕਟ ਸਿੰਘਨ ਕੋ ਸਹਿ ਨਾਹੀ।। ਹੋਇ ਸਹਾਇਕ ਨਿਜ ਬਲ ਬਾਹੀ।।
ਦੇਖੋ ਧਰਮ ਖਾਲਸੇ ਹੇਤ।। ਟਾਪੂ ਗਏ ਤਿਆਗ ਨਿਕੇਤ[੧੩]।। ੪੪।।
ਗੋ ਗਰੀਬ ਕੋ ਜੋ ਰਖਵਾਰਾ।। ਕਿਉਂ ਤਿਆਗੇਂ ਐਸਾ ਗੁਰ ਪਿਆਰਾ।।
ਤੂਰਨ ਹੀ ਪਹੁੰਚੇ ਤਿਹ ਜਾਈ।। ਬੈਠੇ ਜਹਾਂ ਦੋਇ ਮ੍ਰਿਗਰਾਈ।। ੪੫।।
ਬੀਚ ਦੂਹਨ ਕੇ ਜਾ ਕਰ ਖਰੇ।। ਬੋਲੇ ਵਾਕ ਅਮੀ[੧੪] ਕੇ ਭਰੇ।।
'ਕਿਉਂ ਭਈ ਰਾਇ ਸਿੰਘ ਗੁਰ ਪਿਆਰਾ।। ਡਰ ਕਰ ਕਿਉਂ ਆਪਨਾ ਬਲ ਹਾਰਾ।। ੪੬।।
ਰਿਦੈ ਧੀਰ ਧਰ ਹੋਇ ਸੁਚੇਤ।। ਗੁਰ ਰਖਵਾਲੇ ਹੈਂ ਜਿਤ ਕੇਤ।।
ਵਾਲ ਨ ਬੀਂਗਾ ਹੋਵਨ ਦੇਤ।। ਬੇਦ ਪੁਕਾਰੇ ਗੁਰ ਕੋ ਨੇਤਿ।। ੪੭।।
ਏਕ ਸਬਦ ਤਬ ਰਾਗ ਬਿਲਾਵਲ।। ਗੁਰੂ ਰਾਮ ਸਿੰਘ ਸੁੰਦਰ ਸਾਵਲ[੧੫]।।
ਮੁਖ ਸੇ ਭਾਖਿਓ ਦੀਨ ਦਯਾਲ।। ਤ੍ਰਾਸ[੧੬] ਮਿਟਾਇਓ ਕੀਆ ਨਿਹਾਲ।। ੪੮।।
ਤਾਤੀ ਵਾਉ ਨ ਲਾਗਈ ਪਾਰ ਬ੍ਰਹਮ ਸਰਨਾਈ।।
ਚਉਗਿਰਦ ਹਮਾਰੇ ਰਾਮ ਕਾਰ ਦੁਖ ਲਗੈ ਨ ਭਾਈ।।
ਸਾਰਾ ਸਬਦ ਸੁਣਾਇਓ ਸ੍ਵਾਮੀ।। ਬਾਣੀ ਸਿੰਘ ਸੁਣੀ ਅਭਿਰਾਮੀ[੧੭]।। ੪੯।।

---

੧. ਤੋਪ — ੨. ਤਲਵਾਰ — ੩. ਛੇਤੀ
੪. ਇਸ ਤਰ੍ਹਾਂ ਕਿਹਾ — ੫. ਸੂਚਨਾ — ੬. ਛੇਤੀ
੭. ਦੇਰ — ੮. ਇਸ ਤਰ੍ਹਾਂ — ੯. ਹਾਥੀ
੧੦. ਸਿਦਕੀ — ੧੧. ਗਰੀਬ (ਨਿੰਮ੍ਰਤਾ ਵਾਲਾ) — ੧੨. ਪੀੜਾ (ਤਕਲੀਫ)
੧੩. ਘਰ — ੧੪. ਅੰਮ੍ਰਿਤ — ੧੫. ਸਾਉਲਾ ਰੰਗ
੧੬. ਡਰ — ੧੭. ਸੁਖਦਾਇਕ (ਸੁੰਦਰ) (ਅਨੰਦਦਾਇਕ)

ਯੌਂ ਜਬ ਦਰਸ ਰਾਇ ਸਿੰਘ ਪਾਈ।। ਚੀਨੀ ਪੈ ਬਾਣੀ ਗੁਰ ਗਾਈ।।
'ਗੁਰ ਮੇਰੇ ਸੰਗ ਸਦਾ ਹੈ ਨਾਲੇ।। ਧੀਰ ਭਈ ਤੁਕ ਬਸੀ ਹਿਆਲੇ[੧]।। ੫੦।।
ਉਠਾ ਧਾਰ ਬਲ ਚਰਨੀ ਲਾਗਾ।। ਮਨੋ ਖਾਬ[੨] ਸੇ ਸੋਇਆ ਜਾਗਾ।।
ਚਰਨ ਫੜੇ ਨੈਨਨ ਜਲ ਢਰਿਓ[੩]।। ਚੀਨੀ ਕੇ ਪਾਸੇ ਲਗ ਖਰਿਓ।। ੫੧।।
ਸੀਸ ਹਾਥ ਧਰ ਕੇ ਗੁਰ ਗਾਈ।। 'ਤੂੰ ਕਿਉਂ ਡਰੇਂ ਰਾਇ ਮ੍ਰਿਗ ਰਾਈ।।
ਏ ਭੀ ਕੇਹਰ ਤੂੰ ਭੀ ਕੇਹਰ।। ਡਰੋ ਨ ਯਾਦ ਕਰੋ ਹਰਿ ਮੇਹਰ'।। ੫੨।।
ਪ੍ਰਭ ਜੀ ਜਾਨ ਜਾਨ ਸਭ ਪਿਆਰੀ।। ਭੈ ਦਿਖ ਸਿੰਘ ਭਿਆਨਕ ਭਾਰੀ।।
ਸ੍ਵਾਮੀ ਯਾਦ ਕਰਾ ਜਬ ਤੋਕੋ।। ਕੀਨ ਸਹਾਇ ਦਰਸ ਦੇ ਮੋਕੋ।। ੫੩।।
ਕਹੇ ਰਾਮ ਪ੍ਰਭੁ-ਦੇਖਤ ਮੇਰੇ।। ਚੌਕੀ ਬੀਚ ਸਿਪਾਹੀਅਨ ਡੇਰੇ।।
ਚਲੇ ਜਾਉ ਨਿਰਭੈ ਹੋ ਕਰਕੇ।। ਯਾਦ ਕਰੋ ਕਰਤਾ ਰੁਜ[੪] ਹਰਕੇ।। ੫੪।।
ਕੇਹਰ ਇਸ ਸੇ ਬਦਲਾ ਲੀਨਾ।। ਆਦਿ ਦੀਆ ਇਸ ਨਰ ਦੁਖ ਪੀਨਾ।।
ਅਬ ਹੋ ਸ਼ੇਰ ਇਸੇ ਇਸ ਘਾਯੋ।। ਕੀਆ ਆਪਨਾ ਆਪੇ ਪਾਯੋ।। ੫੫।।
ਪੀਛੇ ਜਨਮ ਪਾਇ ਇਸ ਮਾਰਾ।। ਪਾਯੋ ਅਬ ਇਸ ਨਰ ਦੁਖ ਭਾਰਾ।।
ਤੋ ਸੇ ਸਿੰਘ ਨਹੀ ਕੁਝ ਲੈਨਾ।। ਤੇਰਾ ਭੀ ਇਸ ਨਾ ਕੁਛ ਦੇਨਾ।। ੫੬।।
ਪੂਰਬ ਜਨਮ ਜੋਈ ਨਰ ਕਰ ਹੈ।। ਸੋ ਪਾਵੇ ਕਰਮਨ ਅਨੁਸਰ ਹੈ।
ਤਾਂਤੇ ਸੁਭ ਕਰਮਨ ਕੋ ਕੀਜੈ।। ਦੋ ਲੋਕਨ ਮੈਂ ਸੁਖੀ ਰਹੀਜੈ।। ੫੭।।
ਏਤੀ ਬਾਣੀ ਪ੍ਰਭੂ ਸੁਣਾਈ।। ਰਾਇ ਸਿੰਘ ਬੰਦੇ ਗੁਰ ਪਾਈ।।
ਚੌਕੀ ਕੇ ਦਰ ਪਰ ਜਬ ਆਯੋ।। ਕਾਂਪੀ ਧਰਤ ਬਡੋ ਭੁੰਚਾਯੋ।। ੫੮।।
ਦੇਖ ਸਿਪਾਹੀ ਹੋਇ ਹੈਰਾਨ।। ਸਤਿਗੁਰ ਖੈਂਚੀ ਧਰਤ ਤਨਾਨ[੫]।।
ਤਿਸ ਛਿਨ ਭੈਣੀ ਸਾਹਿਬ ਆਏ।। ਮਾਇਆ ਪਰੀ ਸਭੇ ਸੁਪਤਾਏ[੬]।। ੫੯।।
ਸੈ ਕੋਸਾਂ ਤੇ ਸਿੰਘ ਛੁਡਾਇ।। ਸਤਿਗੁਰ ਥਿਰੇ[੭] ਪਲੰਘ ਪਰ ਆਇ।।
ਚੀਨੀ ਗਰਮੀ ਜੀਨ[੮] ਨਿਸਾਨਾ।। ਦੇਖੇ ਸਿੰਘਨ ਜਿ ਥੇ ਮਤਵਾਨਾ[੯]।। ੬੦।।
ਆਪਸ ਮਾਹਿ ਸੁ ਕਰਤ ਵਿਚਾਰੀ।। ਦੌੜਾਈ ਕਿਨ ਚੀਨੀ ਪਿਆਰੀ।।
ਛਮ ਛਮ ਸ੍ਵੇਦ[੧੦] ਚਲਾ ਇਸ ਕੇਰਾ।। ਅਚਰਜ ਦੀਸੈ ਏਹੁ ਬਡੇਰਾ।। ੬੧।।
ਇਨੈ ਰੈਣ ਮੈਂ ਕਿਨੈ ਨਹਾਯੋ।। ਰਾਤੋ ਰਾਤੀ ਯਾ ਦੌੜਾਯੋ।।
ਨੈਨਨ ਮੈਂ ਹਮ ਰੈਣ ਬਿਤਾਈ।। ਕਿਆ ਏ ਗਤਿ ਕੀਨੀ ਜਗ ਰਾਈ[੧੧]।। ੬੨।।
ਸਤਿਗੁਰ ਸੇ ਪੂਛੋਂ ਚਲ ਬਾਤੀ।। ਇਹੁ ਕਿਆ ਕੌਤਕ ਹੋਇਆ ਰਾਤੀ।।
ਜਾਇ ਗੁਰੂ ਢਿਗ[੧੨] ਕੀਨੀ ਬੰਦਨ।। ਬਿਨਤੀ ਕਰੀ ਨਿਕਟ ਦੁਖ ਕੰਦਨ[੧੩]।। ੬੩।।
ਹੇ ਪ੍ਰਭੁ-ਘੋੜੀ ਚੀਨੀ ਹੂੰਕੋ।। ਦੌੜਾ ਨਿਸ[੧੪] ਲੈ ਗਯਾ ਕਹੂੰ ਕੋ।।
ਆਵਤ ਜਾਤ ਨ ਦੀਸਾ ਕੋਈ।। ਥਕੀ ਸ੍ਵੇਦ ਕਾਠੀ ਚਿੰਨ੍ਹ ਹੋਈ।। ੬੪।।
ਬਡੋ ਅਚੰਭ ਨਿਰੰਜਨ ਕਰਤੇ।। ਚਿੰਤਾ ਸਹਿਤ ਪ੍ਰਭੁ ਕੇ ਡਰਤੇ।।
ਬਹੁ ਸੁਚੇਤ ਹਮ ਰਾਤ ਗੁਜਾਰੀ।। ਏਹ ਪਰ ਦੇਖਾ ਅਚਰਜ ਭਾਰੀ।। ੬੫।।

---

੧. ਹਿਰਦੇ　　੨. ਸੁਪਨਾ　　੩. ਵਗਿਆ
੪. ਦੁੱਖ　　੫. ਤਨ ਦੇਣਾ　　੬. ਸੌਂਣਾ
੭. ਬੈਠੇ　　੮. ਕਾਠੀ　　੯. ਸ੍ਰੇਸ਼ਟ ਮੱਤ ਵਾਲੇ
੧੦. ਮੁੜ੍ਹਕਾ　　੧੧. ਜਗਤ ਦਾ ਮਾਲਕ　　੧੨. ਪਾਸ
੧੩. ਦੂਰ ਕਰਨ ਵਾਲਾ　　੧੪. ਰਾਤ

ਸਤਿਗੁਰ ਬੋਲੇ ਚੁਪ ਹੋ ਭਾਈ।। ਚੀਨੀ ਕਹਾਂ ਕਿਨੈ ਦੌੜਾਈ।।
ਬੋਲੇ ਸਿਖ ਪ੍ਰਭੂ ਗਲ ਸਾਚੀ।। ਕੂੜੀ ਬਾਤ ਨ ਤੁਮ ਢਿਗ ਬਾਚੀ।। ੬੬।।
ਬੋਲੇ ਗੁਰ, ਸਿਖੋ ਓਹ ਜਾਣੈ।। ਵਰਤੈ ਸਭ ਗੁਰੂ ਨਾਨਕ ਭਾਣੈ।।
ਡਰ ਕਰ ਸਿਖ ਚੁਪ ਸਭ ਭਏ।। ਸੋਚ ਫਿਕਰ ਨਹਿ ਮਨ ਤੇ ਗਏ।। ੬੭।।
ਹੰਸੇ ਗੁਰ ਰਾਇ ਸਿੰਘ ਜੋ ਆਵੈ।। ਸੋ ਆਛੀ ਬਿਧਿ ਹਾਲ ਸੁਣਾਵੈ।।
ਤਾਕੋ ਸਭ ਕੁਛ ਹੋਗੁ ਮਲੂਮ।। ਆਵੈਗੋ ਜਬ ਈਹਾਂ ਘੂਮ[੧]।। ੬੮।।
ਸੰਸਾ ਕੁਛ ਸਿਖਨ ਕੋ ਚੂਰੇ[੨]।। ਕੋ ਇਹ ਖੇਲ ਕੀਓ ਗੁਰ ਪੂਰੇ।।
ਉਧਰ ਰਾਇ ਸਿੰਘ ਪੰਥ ਉਲੰਘ।। ਗਇਓ ਦੁਆਰੇ ਗੋਬਿੰਦ ਸਿੰਘ।। ੬੯।।
ਸ੍ਰੀ ਅਬਿਚਲ ਨਗਰੀ ਜਿਹ ਨਾਮ।। ਸੁੰਦਰ ਤਾਹਿ ਸਿਖ ਅਭਿਰਾਮ।।
ਫੂਲ ਮੂਲ ਮਗ[੩] ਮੈਂ ਗਣ ਲੀਏ।। ਗੁਰਦੁਆਰੇ ਬਰਸਾਵਣ ਕੀਏ।। ੭੦।।
ਵਾਹਿਗੁਰੂ ਕੀ ਫਤੇ ਗਜਾਈ।। ਪੰਚਾਮ੍ਰਿਤ ਅਰ ਭੇਟ ਚੜ੍ਹਾਈ।।
ਦਰਸ ਖਾਲਸੇ ਕੋ ਲੈ ਭਾਈ।। ਦੇਗ ਕਰਾਇ ਸਰਬ ਬੰਟਵਾਈ।। ੭੧।।
ਸਿੰਘਨ ਮੇਲ ਭਲੀ ਬਿਧਿ ਕੀਨ।। ਸਿਦਕਵਾਨ ਗੁਰ ਕੋ ਸਿਖ ਚੀਨ[੪]।।
ਬਹੁ ਪ੍ਰਸੰਨ ਇਤ ਉਤ ਮਿਲ ਹੋਏ।। ਗੁਰ ਪਿਆਰੇ ਮਿਲ ਸਭ ਦੁਖ ਖੋਏ।। ੭੨।।
ਆਪਨ ਗੁਣ ਤਹਿ ਪਰਗਟ ਕੀਨੇ।। ਰਾਇ ਸਿੰਘ ਗੁਣ ਸਰਬ ਪ੍ਰਬੀਨੇ[੫]।।
ਕੀਰਤਨ ਸਬਦ ਭਜਨ ਕੋ ਰੰਗ।। ਕਥਾ ਗ੍ਰੰਥ ਸਾਹਿਬ ਪ੍ਰਸੰਗ।। ੭੩।।
ਰੋਜ ਬਰੋਜ ਕੀਓ ਬਡ ਪ੍ਰੇਮ।। ਸੇਵਾ ਕਰੈ ਕਥਾ ਸਹਿ ਨੇਮ।।
ਸਾਢੇ ਤੀਨ ਮਾਸ ਤਹਿ ਕਥਾ।। ਕਰੀ ਸੁ ਰਾਇ ਸਿੰਘ ਮਤ ਜਥਾ।। ੭੪।।
ਗੁਰੁ ਰੀਤੀ ਨਿਤ ਪ੍ਰਤਿ ਤਹਿ ਲਿਖੇ।। ਜੈਸੀ ਤਿਸ ਗੁਰਦੁਆਰੇ ਦਿਖੇ।।
ਚਾਰ ਤਹਾਂ ਭਾਰੇ ਤਨਖਾਹੀ।। ਬਹੁ ਸਜਾਇ ਡੰਨ ਲੈ ਬਖਸਾਈ।। ੭੫।।
ਕੇਸਨ ਮੂੰਡ ਤੁਰਕਣੀ ਰਵੈ[੬]।। ਗੋ ਬਧ ਅਉਰ ਤਮਾਕੂ ਛੁਵੈ।।
ਅਉਰ ਅਘੀ[੭] ਜੇਤਕ ਕੋ ਹੋਈ।। ਤੇਤੋ ਡੰਨ ਸਕਤਿ ਜਿਤ ਕੋਈ।। ੭੬।।
ਅਉਰ ਰਹਿਤ ਦਸਮੇ ਗੁਰ ਰੀਤੀ।। ਦੇਖੀ ਤਾਹਿ ਲਿਖੀ ਸਹਿ ਪ੍ਰੀਤੀ।।
ਇਸ ਬਿਧਿ ਗ੍ਰੰਥ ਸਾਹਿਬ ਕੋ ਭੋਗ।। ਪੂਰਨ ਕੀਆ ਸੁ ਕਰਨੇ ਜੋਗ।। ੭੭।।
ਤ੍ਰੈ ਸੌ ਚੜਿਆ ਭੇਟ ਰੁਪੱਯਾ।। ਦੀਨਨ ਰਾਇ ਸਿੰਘ ਕੋ ਭੱਯਾ।।
ਕੌਡੀ ਏਕ ਲਈ ਤਿਨ ਨਾਹੀ।। ਸਿੰਘਨ ਯਤਨ ਕੀਏ ਬਹੁਤ ਤਾਹੀ।। ੭੮।।
ਰਾਇ ਸਿੰਘ ਜੋਰੇ ਤਬ ਹਾਥ।। ਕਰੀ ਬੇਨਤੀ ਸਿੰਘਨ ਸਾਥ।।
ਸੁਣੋ ਮੀਤ ਗੁਰ ਭਾਈ ਮੇਰੇ।। ਸਭ ਹਮ ਤੁਮ ਇਸ ਦ੍ਵਾਰੇ ਚੇਰੇ[੮]।। ੭੯।।
ਸੇਵਾ ਜਿਤਨੀ ਹੋਇ ਸੁ ਕਰੀਏ।। ਦੀਨ ਦੁਨੀ ਕੇ ਦੁਖ ਪਰਹਰੀਏ।
ਇਹ ਗੁਰਦੁਆਰਾ ਗੁਰੂ ਕੋ ਆਲੀ।। ਮਾਰਗ ਖਾਲਿਸ ਕੋ ਜੋ ਵਾਲੀ।। ੮੦।।

---

੧. ਵਾਪਸ ੨. ਦੂਰ ਕਰਨਾ ੩. ਰਸਤਾ
੪. ਵੇਖ ਕੇ ੫. ਪੂਰਨ (ਨਿਪੁੰਨ) ੬. ਭੋਗਣਾ
੭. ਪਾਪੀ ੮. ਸੇਵਕ

ਸਭ ਹਿੰਦਨ ਕੀ ਰਾਖੀ ਲਾਜ।। ਕਲਾਧਾਰ ਬਡ ਕੀਏ ਕਾਜ।।
ਤੁਰਕਨ ਮਾਨ ਤਾਨ ਕੋ ਤੋੜਾ[1]।। ਨੌਰੰਗ ਪਾਪੀ[2] ਕੋ ਸਿਰ ਫੋੜਾ।। ੮੧।।
ਬਾਂਧ ਕਮਰ[3] ਕਰ ਧਨਖ ਵਾ ਤੇਗ।। ਮਾਰੇ ਦੁਸ਼ਟ ਦਮਨ ਕਰਿ ਬੇਗ[4]।।
ਸਾਹਿਬਜ਼ਾਦਿਓਂ ਕੇ ਸਹਿ ਲੜੇ।। ਧੌਂਸਾ ਮਾਰ ਤੁਰਕਨ ਨਹਿ ਚੜੇ।। ੮੨।।
ਗੁਰ ਕੇ ਮਾਰੇ ਤਾਬ[5] ਨ ਆਏ।। ਲੈ ਕਰ ਬਦਲੇ ਖ਼ੂਬ ਉਡਾਏ।
ਸੂਕੇ ਪਾਤ ਬਹੇ ਜਿਵ ਪਉਨ।। ਪਹਿ ਪਾਟੀ ਤਾਰੇ ਸਮ ਗਉਨ।। ੮੩।।
ਗੁਰ ਰਵਿ[6] ਕੇ ਉਦ ਹੋਵਤ ਨਸੇ।। ਤੇਜ ਰਾਜ ਛੂਟਾ ਚੁਪ ਬਸੇ।।
ਤਗ[7] ਤੋੜਨ ਕੀ ਤੋ ਕਹਾ ਬਾਤ।। ਅਬ ਬੈਠੇ ਨਿਜ ਪ੍ਰਾਨ ਬਚਾਤ।। ੮੪।।
ਛੀਨਾ ਐਸੋ ਰਾਜ ਸਮਾਜ।। ਕਰੇ ਅਧੀਨ ਦੀਨ ਤੁਰਕਾਜ[8]।।
ਦੇਖ ਸਿੰਘ ਕੋ ਮ੍ਰਿਗ ਸਮ ਜਾਤੇ।। ਗੁਰੁ ਗੋਬਿੰਦ ਸਿੰਘ ਜੀ ਕਿਰਪਾ ਤੇ।। ੮੫।।
ਦੰਡੇ ਖੰਡ ਪਖੰਡੇ ਖਾਮ[9]।। ਏਕ ਅਕਾਲ ਜਪਾਯੋ ਨਾਮ।।
ਮੀਰੀ ਪੀਰੀ ਸਿੰਘਨ ਦਈ।। ਦੀਨ ਹੇਤ ਕੁਰਬਾਨੀ ਕਈ।। ੮੬।।
ਬਾਵਨ ਬਣ ਬਲ ਛਲਿਓ ਆਦਿ।। ਤ੍ਰੇਤੇ ਰਾਮ ਧਰਮ ਮਰਯਾਦ।।
ਦੁਆਪਰ ਕ੍ਰਿਸਨ ਗੋਵਰਧਨ ਧਾਰੀ।। ਕਲਿ ਖਲੁ ਦੇਖ ਦਯਾ ਕਰਿ ਭਾਰੀ।। ੮੭।।
ਸ੍ਰੀ ਗੁਰੂ ਨਾਨਕ ਨਾਮ ਧਰਾਈ।। ਕਲੂ ਕਾਲ ਕੀ ਕਾਨ[10] ਚੁਕਾਈ[11]।।
ਵਾਹਿ ਵਾਹਿ ਗੋਬਿੰਦ ਮ੍ਰਿਗਿੰਦ।। ਮਰੇ ਧਰਮ ਕੋ ਪਾਈ ਜਿੰਦ।। ੮੮।।
ਦੇਵ ਧਰਾ ਗੋ ਦੀਨ ਦਨਿੰਦ[12]।। ਪਾਪ ਮਲੇਛੀ ਨੇਤਰ ਬੰਦ।।
ਤਾਤੇ ਤਾਕੋ ਜਪੋ ਨਿਰੰਤਰ।। ਸੇਵ ਕਰੇ ਸਿਖਨ ਦਲ ਦੰਤਰ[13]।। ੮੯।।
ਮੋਕੋ ਹੁਕਮ ਆਹਿ ਗੁਰ ਪੂਰੇ।। ਸੇਵਾ ਕਰੋ ਤਾਹਿ ਬਿਧ ਰੂਰੇ[14]।।
ਕੌਡੀ ਏਕ ਨ ਵਾ ਸੇ ਲਿਆਵੋ।। ਜੋ ਅਕੋਰ[15] ਸੋ ਦੇਗ ਚਲਾਵੋ।। ੯੦।।
ਸਾਚੇ ਗੁਰ ਕੀ ਆਗਿਆ ਐਸੇ।। ਮੈਂ ਏਹ ਦਮੜੇ ਲੈਹੋਂ ਕੈਸੇ।।
ਸਾਚੋ ਗੁਰਦੁਆਰਾ ਦਸਮੇਸੂ।। ਉਤਮ ਏਹੁ ਬੁਲੰਦ ਵਿਸੇਸੂ।। ੯੧।।
ਸਿਦਕ ਸਹਿਤ ਜੋ ਸੇਵਾ ਪਰ ਹੈ।। ਸੁਰ ਤਰ ਸਰ ਸਭ ਦਾਤਾ ਵਰ ਹੈ।
ਵਰ ਦੁਆਰਾ ਤਾਰਤ ਤ੍ਰਿਅ ਨਰ[16] ਹੈ।। ਦੋਖ ਕਲੇਸ ਸਗਲ ਪਰ ਹਰ ਹੈ।। ੯੨।।
ਸੇਵਾ ਕਰੇ ਜੋਇ ਅਨੁਰਾਗੇ।। ਤਾਕੇ ਊਤਮ ਲਖਹੋ ਭਾਗੇ।।
ਭਾਗੇ ਦੁਇ ਲੋਕਨ ਡਰ ਤਾਕੋ।। ਦੀਦ ਕਰੇ ਇਕ ਬਾਰ ਜੋ ਯਾਕੋ।। ੯੩।।
ਆਗਿਆ ਹੈ ਪ੍ਰਭ ਕ੍ਰਿਪਾ ਨਿਧਾਨੇ।। ਸ੍ਰੀ ਕਲਗੀਧਰ ਪੁਰਖ ਮਹਾਨੇ।।
ਤਾ ਹਿਤ ਸ੍ਰੋਤ ਕਰੋ ਗੁਰ ਭਾਈ।। ਮੈਂ ਨਹਿ ਲੇਹੁੰ ਯਹਾਂ ਸੇ ਰਾਈ।। ੯੪।।
ਬੋਲੇ ਸਭ ਖੁਸ਼ ਹੋਇ ਪੁਜਾਰੀ।। ਸਾਧ ਸਾਧ ਆਹਿ ਰਾਇ ਮ੍ਰਿਗਾਰੀ।।
ਐਸੇ ਸਰਧਾਵਾਨ ਪਿਆਰੇ।। ਮਾਤ ਪਿਤਾ ਸਗਲੇ ਕੁਲ ਤਾਰੇ।। ੯੫।।

---

੧. ਤੋੜਣਾ
੨. ਪਾਪੀ ਔਰੰਗਜ਼ੇਬ
੩. ਲੱਕ
੪. ਛੇਤੀ
੫. ਸ਼ਕਤੀ
੬. ਸੂਰਜ
੭. ਜਨੇਊ
੮. ਤੁਰਕਾਂ ਦੇ ਕੰਮ
੯. ਪਖੰਡ ਅਤੇ ਝੂਠ ਦਾ ਖੰਡਣ ਅਤੇ ਡੰਨ ਦਿੱਤਾ
੧੦. ਪਰਵਾਹ
੧੧. ਦੂਰ ਕਰਨਾ
੧੨. ਸੂਰਜ
੧੩. ਬਹੁਤੇ
੧੪. ਸ੍ਰੇਸ਼ਟ
੧੫. ਭੇਟਾ
੧੬. ਇਸਤਰੀ,ਮਰਦ

ਦੋਹਰਾ।।

ਇਸ ਪਰਕਾਰ ਗਏ ਰਾਇ ਸਿੰਘ ਕਥਾ ਸੁਨਾਈ ਮੋਹਿ।।
ਆਵੈਗੋ ਜਿਸ ਭਾਂਤ ਅਬ ਭਾਖੋਂ ਸੁਣੀਏ ਸੋਇ।। ੯੬।।
ਮੈਂ ਸਦਕੇ ਗੁਰ ਰਾਮ ਸਿੰਘ ਬੰਦੋਂ ਪਗ ਕਰ ਬੰਦ[1]।।
ਲਿਆਵੈ ਮਗ[2] ਨਿਜ ਸਿੰਘ ਜਿਵ ਕਰ ਰਖਿਆ ਸੁਖ ਕੰਦ[3]।। ੯੭।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਰਾਇ ਸਿੰਘ ਕੋ ਅਬਿਚਲ ਨਗਰ ਭੇਜਨ ਪ੍ਰਸੰਗ ਸੰਪੂਰਣੰ ਨਾਮ ਚਤੁਰਥੋ ਧਿਆਇ।। ੪।।

---

੧. ਹੱਥ ਜੋੜ ਕੇ ਨਮਸਕਾਰ ਕਰਨਾ  ੨. ਰਸਤਾ  ੩. ਸੁਖ ਦਾ ਮੂਲ

# ਪੰਚਮੋ ਧਿਆਇ

ਦੋਹਰਾ॥

ਚੌਥੇ ਗੁਰ ਚੌਥੇ ਜੁਗੀ ਚੌਥ ਪਦਾਰਥ ਦੇਵ॥
ਚੌਥ ਅਸੀ ਕਾਟੇ ਜਨੋਂ[1] ਬਿਘਨ ਬਿਨਾਸੀ ਸੇਵ॥ ੧॥

ਸ੍ਵੈਯਾ॥

ਸਾਜਨ ਸੈਣ ਸੁਣੋ ਸਭ ਹੀ ਮਨ ਪ੍ਰੀਤ ਕਰੋ ਛਿਨ ਨਾਹਿ ਵਿਸਾਰੋ॥
ਦੂਸਰ ਕੋ ਸਮ[2] ਨਾਇ ਜਿਸੇ ਤਿਸ ਕੋ ਸਿਰ ਨਿਆਇ[3] ਸੁ ਬੰਦਨ ਧਾਰੋ॥
ਰੰਗ ਬਿਰੰਗ ਰਚੀ ਰਚਨਾਂ ਸਭ ਸੰਗ ਅਸੰਗ ਸੋ ਬੇਦ ਬਿਚਾਰੋ॥
ਐਸ ਗੁਰੂ ਹਰਿਦਾਸ ਤਨੇ ਰਾਮਦਾਸ ਧਿਆਨ ਮ੍ਰਿਗਿੰਦ ਜੁਹਾਰੋ[4]॥ ੨॥

ਦੋਹਰਾ॥

ਏਕ ਦਿਵਸ ਗੁਰੂ ਰਾਮ ਸਿੰਘ ਭੈਣੀ ਸਾਹਿਬ ਮਾਹਿ॥
ਯਾਦ ਕੀਓ ਰਾ ਸਿੰਘ ਕੋ ਸੁਪਨਾ ਆਇਓ ਤਾਹਿ॥ ੩॥

ਚੌਪਈ॥

ਸੋਇਓ ਰਾਇ ਸਿੰਘ ਤਹਿ ਰਾਤ॥ ਬੋਲੇ ਸਤਿਗੁਰ ਸੁਣੀਓ ਤਾਤ॥
ਕਾਰਜ ਤੈ ਅਬ ਸਾਰਿਓ ਸਾਰਾ॥ ਮੋ ਢਿਗ[5] ਆਵੋ ਬਿਨਾ ਅਵਾਰਾ[6]॥ ੪॥
ਦਿਵਸ ਚੜ੍ਹੇ ਸਿੰਘਨ ਪ੍ਰਤਿ ਕਹੀ॥ ਪੀਛੇ ਜਾਨ ਆਗਿਆ ਚਹੀ॥
ਸ੍ਰੀ ਗੁਰਦੁਆਰੇ ਕੇ ਸਿੰਘ ਜੇਤੇ॥ ਚਾਹੇ ਰਖਿਆ ਰਾ ਸਿੰਘ ਤੇਤੇ॥ ੫॥
ਬੁਧਵਾਨ ਸਿਦਕੀ ਗੁਣਵੰਤਾ॥ ਤਾਕੋ ਕੌਣ ਨ ਚਾਹਿ ਰਖੰਤਾ॥
ਗੁਣੀ ਗਿਆਨੀ ਜਹਿ ਜਹਿ ਜਾਵੈ॥ ਤਾਹਿ ਤਾਹਿ ਆਦਰ ਸੁਖ ਪਾਵੈ॥ ੬॥
ਲਾਲ ਸਚ ਕੋ ਮੂਰਖ ਤਿਆਗੇ॥ ਤੋੜਤ ਛੋੜਤ ਨਹਿ ਭਲ ਭਾਗੇ॥
ਕਹੋਂ ਰਾਇ ਸਿੰਘ ਕੋ ਸਮਝਾਈ॥ ਬਿਆਹਿ ਕਰੋ ਰਹੀਓ ਸੁਖ ਪਾਈ॥ ੭॥
ਗੁਰਕੋ ਹੁਕਮ ਉਡੀਕਤ ਪਿਆਰੇ॥ ਸਾਠ ਬਰਸ ਤਕ ਇਸ ਗੁਰਦੁਆਰੇ॥
ਆਵੈ ਸੰਕਟ ਕਟ ਸੁਖ ਪਾਵੈ॥ ਸੰਸੇ ਹਾਨ ਬੈਕੁੰਠ ਸਿਧਾਵੈ॥ ੮॥
ਕਿਤੀ ਦੂਰ ਹੈ ਦੇਸ਼ ਪੰਜਾਬ॥ ਆਵਤ ਜਾਤੇ ਲਾਖ ਅਜਾਬ॥
ਸਤ* ਜੁਗ-ਦੋ, ਯਾਨੀ ਦੁਗਨੇ ਜੁਗ ਸੱਤ[7]॥ ਪੈਂਡਾ ਦੁਖ ਅਤਿ। ਸੂਕੇ ਨਾਮ ਲੇਤ ਹੀ ਰੱਤ॥
ਆਪ ਕਹੋ ਮੈਂ ਜਾਵੋ ਪੀਛੇ॥ ਤੁਮਰੇ ਬੋਲ ਲਗਤ ਸਰ[8] ਤੀਛੇ[9]॥
ਫੇਰ ਕਹੀ ਇਮ ਰਾਇ ਮ੍ਰਿਗਿੰਦ॥ ਵਾਕ ਤੁਮਾਰੇ ਚੰਦ ਮਨਿੰਦ[10]॥੧੦॥

---

੧. ਜਨਾਂ ਦੀ ਚੌਰਾਸੀ ਕਟ ਦਿੱਤੀ　੨. ਬਰਾਬਰ　੩. ਸੀਸ ਨਿਵਾਉਣਾ
੪. ਨਮਸਕਾਰ　੫. ਸਮੀਪ　੬. ਦੇਰ
੭. ਚੌਦਾਂ ਸੌ　੮. ਤੀਰ　੯. ਤਿੱਖੇ
੧੦. ਵਾਗੂੰ

* ਸਤ, ਸੌ ਸੱਤ-ਸੱਤ (੭), ਜੁਗ-ਦੋ, ਯਾਨੀ ਦੁਗਨੇ (ਚੌਦਾਂ ਸੌ,) ਕੋਹ

ਮੋਕੋ ਪਰ ਆਗਿਆ ਗੁਰ ਮੇਰੇ।। ਕਰੈਂ ਪ੍ਰੀਖਿਤ ਸਾਂਝ ਸਵੇਰੇ।।
ਦਾਸ ਅਨੰਦ ਕਰੋ ਅਬ ਖੁਸ਼ੀ।। ਮੂਰਤਿ ਦਸਮ ਗੁਰੂ ਸਭ ਤੁਸੀਂ।। ੧੧।।
ਆਦਿ ਬਿਆਹਿ[1] ਜੇਤਕ ਹੈਂ ਬਾਤੀ।। ਗੁਰੂ ਹੁਕਮ ਬਿਨ ਸਭ ਦੁਖ ਦਾਤੀ।।
ਬੈਨ ਗੁਰੂ ਕੇ ਜੋ ਜਨ ਫੇਰੇ।। ਸੋ ਪਾਵੈ ਦੁਖ ਦੋਖ ਬਡੇਰੇ।। ੧੨।।
ਸੁਣੀ ਖਾਲਸੇ ਕੀਨੋ ਬਿਦਾ।। ਚੱਕ੍ਰ ਕੜੇ ਕ੍ਰਿਪਾਨ ਲੈ ਤਦਾ।।
ਸੋਧ ਅਰਦਾਸਾ ਕੀਨੀ ਬੰਦਨ।। ਧਾਰ ਧਿਆਨ ਨੌਮੇਂ ਗੁਰ ਨੰਦਨ।। ੧੩।।

**ਦੋਹਰਾ।।**

ਸਿਰੋਪਾਇ ਪਰਸਾਦ ਦੈ ਸੁਖ ਨਿਧਾਨ ਕੇ ਬੀਉ।।
ਕੀਨੋ ਬਿਦਾ ਪੁਜਾਰੀਆਂ ਮਿਲੇ ਗਿਲੇ ਬਿਰਹੀਓ।। ੧੪।।

**ਚੌਪਈ।।**

ਚਲਾ ਰਾਇ ਸਿੰਘ ਗੁਰੂ ਧਿਆਈ।। ਵਾਹਿਗੁਰੂ ਕੀ ਫਤੇ ਗਜਾਈ।।
ਦੁਹ ਦਿਸ ਨੈਣੀਨੀਰ ਢਰਾਯਾ[2]।। ਸਿੰਘਨ ਸਿੰਘ ਨ ਚਾਹਿ ਜੁਦਾਯਾ।। ੧੫।।
ਯੌਂ ਲੈ ਖੁਸ਼ੀ ਸੁ ਚਤੁਰ ਸੁਜਾਨ।। ਗੁਰੂ ਰਾਮ ਸਿੰਘ ਕੋ ਧਰ ਧਿਆਨ।।
ਗੋਰਨ ਕੀ ਤਬ ਰੇਲ ਨ ਬਨੀ।। ਪਿਆਦੇ[3] ਮਗ[4] ਲੀਆ ਗੁਣ ਧਨੀ।। ੧੬।।
ਪੈਂਡਾ ਚੂਰ[5] ਪੰਜ ਸੈ ਕੋਸਾ।। ਗਿਆ ਖੂਟ[6] ਮਗ ਖਰਚ ਵ ਤੋਸਾ[7]।।
ਤੌ ਮਨ ਅਪਣੇ ਚਿਤਵਨ ਕਰੇ।। ਬਿਨਾਂ ਦਾਮ ਕਿਛੁ ਕਾਮ ਨ ਸਰੇ।। ੧੭।।
ਕੋਇ ਪਛਾਣੂੰ ਭੈਣ ਨ ਭਾਈ।। ਮਾਤ ਨ ਪਿਤਾ ਨ ਮਿਤ ਇਸ ਥਾਈ।
ਪੈਸਾ ਏਕ ਖਰਚ ਨਹਿ ਪਾਸੂ।। ਰਾਇ ਸਿੰਘ ਮਨ ਭਯੋ ਉਦਾਸੂ।। ੧੮।।
ਆਗਿਆ ਥੀ ਗੁਰ ਭੇਟ ਨ ਲਈਂ।। ਮਾਂਗਨ ਕੀ ਭੀ ਆਗਿਆ ਨਹੀਂ।।
ਵਾਕ ਗੁਰੂ ਕਾ ਭੀਖ ਨ ਮਾਂਗ।। ਅਬ ਬਿਨ ਗੁਰ ਪ੍ਰਭ ਅਉਰ ਨ ਤਾਂਘ।। ੧੯।।
ਆਪੇ ਰਾਖੇ ਅਪਨਾ ਜਾਨੀ।। ਐਸੇ ਗਿਣਤੀ ਚਿਤ ਮੇਂ ਠਾਨੀ।।
ਦ੍ਵਾਦਸ ਜਾਮ[8] ਪ੍ਰਸਾਦ ਨ ਪਾਯੋ।। ਸ੍ਵਾਸ ਸ੍ਵਾਸ ਗੁਰ ਨਾਮ ਧਿਆਯੋ।। ੨੦।।
ਬਾਣੀ ਗੁਰ ਕੀ ਹਿਰਦੇ ਧਾਰੀ।। ਗੁਰ ਅਰਜਨ ਜਿਮ ਕੀਓ ਉਚਾਰੀ।।
'ਜਹਾ ਪੰਥ ਤੇਰਾ ਕੋ ਨ ਸਿਞਾਨੂ[9]।। ਹਰਿ ਕਾ ਨਾਮ ਤਹ ਨਾਲਿ ਪਛਾਣੂੰ'।।
ਇਤਿਆਦਿਕ ਜੋ ਪੌੜੀ ਸਾਰੀ।। ਸਿਦਕ ਧਾਰ ਕਰ ਬੈਠ ਵਿਚਾਰੀ।। ੨੧।।
ਬ੍ਰਿਛ ਪਤ ਖਾ ਕਰ ਕਰੋ ਗੁਜਾਰਾ।। ਗੁਰ ਕੇ ਹੁਕਮ ਨ ਚਾਹੋ ਟਾਰਾ[10]।।
ਪੰਥ[11] ਪਿਆਨਾ[12] ਕਰ ਗੁਰ ਯਾਦ।। ਤਬ ਪ੍ਰਭ ਸੁਣੀ ਤਾਹਿ ਫਰਯਾਦ।। ੨੨।।
ਅਚਨ ਆਬ[13] ਹਿਤ ਲਾਗੀ ਪਿਆਸ।। ਦਾਏਂ ਹਾਥ ਕੂਪ ਦਿਖ ਤਾਸ।।
ਸ੍ਰੀ ਗੁਰ ਨਾਮ ਚਿਤਵਤੇ ਗਯੇ।। ਕੌਤਕ ਤਾਹਿ ਨਿਹਾਰਤ ਭਯੋ।। ੨੩।।
ਪਾਸ ਬਾਵੜੇ[14] ਕੇ ਜਾ ਖੜਾ।। ਦੂਰਬਲ ਸਭ ਅੰਗੋਂ ਸੇ ਬੜਾ।।

---

| | | |
|---|---|---|
| ੧. ਵਿਆਹ | ੨. ਵਗਿਆ | ੩. ਪੈਦਲ ਚਲਣ ਵਾਲਾ |
| ੪. ਰਸਤਾ | ੫. ਖਤਮ ਕਰਨਾ | ੬. ਥੁੜਣਾ |
| ੭. ਖਾਦ ਪਦਾਰਥ | ੮. ਬਾਰਾਂ ਪਹਿਰ | ੯. ਪਛਾਨਣਾ |
| ੧੦. ਟਾਲਣਾ | ੧੧. ਰਸਤਾ | ੧੨. ਪੈ ਗਿਆ (ਚੱਲ ਪਿਆ) |
| ੧੩. ਪਾਣੀ | ੧੪. ਬਾਉਲੀ | |

ਲਾਗੀ ਭੂਖ ਵ ਦੂਤੀ[1] ਪਿਆਸ।। ਅੰਨ ਨ ਮਾਂਗਿਓ ਕਿਸਕੇ ਪਾਸ।। ੨੪।।
'ਜੇ ਭੁਖ ਦੇਹਿ ਤ ਇਤਹੀ ਰਾਜਾ।। ਐਸੇ ਮੁਖ ਸੇ ਕੀਓ ਅਵਾਜਾ।।
ਕੂਏ ਦਿਸ ਦੂਜੀ ਗਇਓ ਭਾਈ।। ਥਾਤੀ[2] ਏਕ ਪਰੀ ਦ੍ਰਿਸਟਾਈ।। ੨੫।।
ਚਾਰ ਤਰਫ ਤਿਸ ਨਜਰ ਲਗਾਈ।। ਕੋਇ ਨ ਨਰ ਨਾਰੀ ਤਿਸ ਥਾਈ।।
ਕੋਈ ਭੂਲ ਗਯੋ ਯੌਂ ਜਾਨੀ।। ਰਾਇ ਸਿੰਘ ਤਬ ਅਚਰਜ ਮਾਨੀ। ੨੬।।
ਥੈਲੀ ਹਾਥ ਬਿਖੈ ਲਟਕਾਈ।। ਪੂਛੇ ਜੋ ਦੇਵੋਂ ਤਿਸ ਤਾਈ।।
ਕੋਸ ਦੂ ਤੀਨ ਜਬੈ ਚਲ ਗਯੋ।। ਕਿਸੇ ਨ ਪੂਛੀ ਨਾਂ ਕੁਛ ਕਯੋ।। ੨੭।।
ਤਬ ਗੁਰ ਸਾਚੇ ਦੀਓ ਗਯਾਨ।। ਸੁਣ ਸਿਖ ਪਿਆਰੇ ਗੁਣੀ ਨਿਧਾਨ।।
ਤੋਸੇ ਹਿਤ ਮਗ ਚਿਤਵਤ ਜੋਈ।। ਤੇ ਹਿਤ ਭੇਜੀ ਥਾਤੀ ਸੋਈ।। ੨੮।।
ਤਬ ਤਿਨ ਦੇਖੀ ਚੋਜ ਵਿਡਾਣੀ।। ਵਾਹਿ ਧੰਨ ਗੁਰ ਕਹੇ ਵਖਾਣੀ।।
ਦੀਨਨ ਕੇ ਸਦ ਹੀ ਰਖਵਾਲੇ।। ਦਾਸਨ ਕੇ ਪ੍ਰਭੁ ਰਖੇ ਸੰਭਾਲੇ।। ੨੯।।
ਆਯੋ ਦ੍ਰਿੜ ਨਿਸਚਾ ਤਿਸਹੀ ਕੋ।। ਕਰੀ ਸੀਖ ਮਨ ਕੋ ਬਿਧਿ ਨੀਕੋ।।
ਬਾਵਰ ਭੂਲੇ ਰੇ ਮਨ ਮੂੜੇ। ਬਿਨ ਗੁਰ ਸਰਬ ਆਸਰੇ ਕੂੜੇ।। ੩੦।।
ਈਹਾਂ ਤੇਰਾ ਕੌਣ ਸਹਾਈ।। ਥਾਤੀ ਸਤਿਗੁਰ ਜਾਂਹਿ ਪੁਚਾਈ।।
ਗੁਰੂ ਰਾਮ ਸਿੰਘ ਕੋ ਚਿਤ ਕਰਤਾ।। ਰਾਇ ਸਿੰਘ ਸਰੇਸਟ ਮਤ ਵਰਤਾ।। ੩੧।।
ਆਹਿ ਬਿਅੰਤ ਅੰਤ ਨਹਿ ਤੇਰੋ।। ਤੂੰ ਸਾਚੋ ਪ੍ਰਭ ਗੁਣੀ ਗਹੇਰੋ[3]।।
ਤੈਂ ਜੇਵਡ ਕੋ ਨਾਹੀ ਦਾਤਾ।। ਤੂੰ ਹੈ ਪੂਰਨ ਪੁਰਖ ਬਿਧਾਤਾ[4]।। ੩੨।।
ਏਕ ਵਿਰਾਟ ਵਾਟ ਕੋ ਤੋਸਾ।। ਨਾ ਥੋ, ਪਰ ਤੁਵ[5] ਚਰਨ ਭਰੋਸਾ।।
ਸਿੰਘ ਪਾਸ ਤੇ ਮੋਹਿ ਛੁਡਾਯੋ।। ਅਬ ਮਗ ਤੋਸਾ ਮੋਹਿ ਪੁਚਾਯੋ।। ੩੩।।
ਵਾਹਿ ਵਾਹਿ ਗੁਰ ਜਗ ਕੇ ਵਾਲੀ।। ਤੈ ਸੇਵਤ ਹੋਇ ਸਦਾ ਸੁਖਾਲੀ।।
ਤੂੰ ਦਾਸਨ ਕੇ ਸਦ ਹੀ ਸੰਗਾ।। ਹਰਿ ਜਾ ਹਾਜਰ ਹੈਂ ਹਰਿ ਰੰਗਾ।। ੩੪।।
ਤੂੰ ਦੀਨਨ ਕੋ ਦਾਤਾ ਜੀਵਨ।। ਤੋਕੋ ਜਪ ਜਪ ਸਭ ਸੁਖ ਥੀਵਨ।।
ਯੌਂ ਉਸਤਤਿ ਗੁਰ ਕੀ ਕਰ ਭਾਈ।। ਥਾਤੀ ਖੋਲੀ ਬੈਠ ਤਿਥਾਈ।। ੩੫।।
ਤਾਂ ਮੈਂ ਇਕ ਸੌ ਸਾਤ ਰੁਪੱਯਾ।। ਚੌਰਸ ਚਾਰ ਤੀਨ ਅਲਮੱਯਾ[6]।।
ਸੌ ਦਮੜਾ ਗੋਰਨ ਕੀ ਮੁਹਰੇਂ।। ਡਾਲੇ ਫਿਰ ਤਿਸ ਥੈਲੀ ਵ੍ਹਰੇ[7]।। ੩੬।।
ਰਸਦ ਮੋਲ ਲੈ ਅੰਨ ਪਕਾਯੋ।। ਅੰਨ ਛਕੇ ਪ੍ਰਾਨਨ ਸੁਖ ਪਾਯੋ।।
ਕਰ ਅਰਾਮ ਮਗ ਫੇਰ ਸਿਧਾਰਿਓ।। ਸ੍ਰੀ ਗੁਰ ਕੋ ਜਪ ਮਨ ਵਿਸਥਾਰਿਓ।। ੩੭।।
ਦੋਹਰਾ।। ਪੰਥ ਉਲੰਘ ਰਾ ਸਿੰਘ ਜਬ ਆਯੋ ਭੈਣੀ ਪਾਸ।।
ਅੰਤਰ ਜਾਮੀ ਗੁਰੂ ਕੀ ਸੁਣੋ ਗਾਥ ਸੁਖ ਰਾਸ।।੩੮।।

---

੧. ਦੂਸਰੀ
੨. ਥੈਲੀ
੩. ਅਥਾਹ
੪. ਲੇਖ ਲਿਖਣ ਵਾਲਾ
੫. ਤੇਰੇ
੬. ਆਲਮਗੀਰੀ
੭. ਵਿਚ

## ਚੌਪਈ ॥

ਬੈਠੇ ਰੂਪ ਰਾਮ ਸਰ ਰਾਮ। ਸਿੰਘਨ ਸਹਿ ਮੂਰਤਿ ਅਭਿਰਾਮ[੧]।
ਕਈ ਸੈਂਕੜੇ ਸਿੰਘ ਮਹਾਨ॥ ਬੀਚ ਖਿਰੈ[੨] ਗੁਰ ਲਾਇ ਦੀਵਾਨ॥ ੩੯॥
ਰਾਇ ਸਿੰਘ ਪੈਂਡੇ ਦੋਇ ਮੀਲ॥ ਥੇ ਉਠ ਬੈਠੇ ਗੁਰ ਕਰ ਕੀਲ[੩]॥
ਮੈਂ ਪੀਛੇ ਕੋ ਸਿੰਘ ਨ ਆਯੋ॥ ਪਿਆਰੇ ਕੋ ਮਿਲਨਾ ਮਨ ਭਾਯੋ॥ ੪੦॥
ਆਪ ਗਏ ਤਿਸ ਮਗ ਗੁਰ ਪੂਰਨ॥ ਰਾਇ ਸਿੰਘ ਆਵਤ ਚਲ ਤੂਰਨ॥
ਏਕ ਮੀਲ ਪਰ ਤਾਕੋ ਮਿਲੇ॥ ਮਾਥਾ ਦਿਪੈ[੪] ਕਵਲ ਸਮ ਖਿਲੇ॥ ੪੧॥
ਦਰਸਨ ਰਾਇ ਸਿੰਘ ਜਬ ਕੀਨਾ॥ ਗੁਰੂ ਰਾਮ ਸਿੰਘ ਸਭ ਦੁਖ ਛੀਨਾ॥
ਦੌਰ ਤਬੈ ਪਗ ਪਰ ਲਪਟਾਯਾ॥ ਪਕਰ ਭੁਜਾਂ ਲੈ ਅੰਗ ਲਗਾਯਾ॥ ੪੨॥
ਮਿਲਤ ਗੁਰੂ ਕੇ ਸੁਖ ਹੁਇ ਤਾਤ॥ ਸੀਆ[੫] ਪੀਅ[੬] ਮਿਲ ਜਿਮ ਰਘੁਨਾਥ॥
ਪੂਛਾ ਕੁਸ਼ਲ ਪ੍ਰਭੂ ਜੀ ਤਾਸੋ॥ ਆਯੋ ਅਨਦ ਸਹਿਤ ਭਈ ਵਾਸੋ॥ ੪੩॥
ਰਾਇ ਸਿੰਘ ਕਰ ਜੋਰ ਉਚਾਰੇ॥ ਮੈਂ ਜਾਵੋਂ ਗੁਰ ਕੇ ਬਲਿਹਾਰੇ॥
ਕ੍ਰਿਪਾ ਆਪਕੀ ਰਹਜੋ ਅਨੰਦ॥ ਬੋਲੇ ਤਬ ਮੁਸਕਾਇ ਮੁਕੰਦ॥ ੪੪॥
ਮੈਂ ਸੁਣਿਓਂ ਮਗ ਮੈਂ ਇਕ ਸ਼ੇਰ॥ ਮਾਰਤ ਹੈ ਪਾਂਧੀ ਬਿਨ ਦੇਰ॥
ਪਰ ਰਖਵਾਲੇ ਗੁਰ ਸਿਖ ਕੇਰੇ॥ ਦੁਸਮਨ ਦੂਤ ਛੁਵੈ ਨਹਿ ਨੇਰੇ॥ ੪੫॥
ਦੈ ਕਰ ਕਰ ਵਹਿ ਆਪ ਬਚਾਵੇ॥ ਲੋਕ ਦੁਹਨ ਸੁਖ ਸਹਿਤ ਬਿਤਾਵੇ॥
ਯੌਂ ਜਬ ਰਾਇ ਸਿੰਘ ਸੁਣ ਪਾਈ॥ ਨੈਨਨ ਨੀਰ ਮਨੋ ਬਿਗਸਾਈ॥ ੪੬॥
ਮਨੋ ਚਰਨ ਸਸ[੭] ਮਿਲੇ ਚਕੋਰਿ॥ ਬਾਦਰ ਬੈਨ[੮] ਮਿਲੇ ਜਿਮ ਮੋਰ॥
ਮਛੀ ਸਿੰਧ ਮਿਲੇ ਖੁਸ਼ ਹੋਈ॥ ਤਾਂ ਸੁਖ ਕੋ ਬਰਨੇ ਕਹਾ ਕੋਈ॥ ੪੭॥
ਗੁਰੂ ਰਾਮ ਸਿੰਘ ਜੀ ਫਿਰ ਭਾਖੀ॥ ਰਾਹ ਖਰਚ ਕੀ ਭੀ ਕਹੁ ਸਾਖੀ॥
ਤੰਗ ਰਹਿਓ ਕੇ ਸੁਖ ਸੇ ਆਇਓ॥ ਬੀਤੀ ਜਿਮ ਤਿਮ ਆਖ ਸੁਨਾਇਓ॥ ੪੮॥
ਰਾਇ ਸਿੰਘ ਕੇ ਨੈਨਨ ਨੀਰਾ॥ ਵੈਰਾਗੀ ਗੁਰ ਪਗ ਧਰ ਧੀਰਾ॥
ਮਾਨੋ ਚਰਨ ਪਖਾਰਤ ਗੁਰ ਕੇ॥ ਬਡੇ ਭਾਗ ਜਾਗੇ ਤਹਿ ਧੁਰ ਕੇ॥ ੪੯॥
ਸੁਧ ਸ੍ਰੀਰ ਮੈਂ ਜਬ ਤਿਹ ਆਈ॥ ਤਬ ਉਸਤਤ ਗੁਰ ਕੀ ਯੌਂ ਗਾਈ॥
ਸਤਿਜੁਗ ਰੂਪ ਧਰੋ ਤੁਮ ਬਾਵਨ॥ ਕੀਨੋ ਬਲ ਰਾਜਾ ਕੋ ਪਾਵਨ॥ ੫੦॥
ਤ੍ਰੇਤੇ ਰੂਪ ਰਾਮ ਜੀ ਧਾਰਿਓ॥ ਦੇਵਨ ਕੋ ਸੁਖ ਦੈਂਤ ਸੰਘਾਰਿਓ॥
ਦੁਆਪੁਰ ਕ੍ਰਿਸਨ ਗੋਪੀਅਨ ਸਾਥਾ॥ ਕੀਯੋ ਕੇਲ[੯] ਹੇ ਕੁਲ ਜਗ ਨਾਥਾ॥ ੫੧॥
ਦੇਖ ਕਲੂ ਗਤਿ ਕੋ ਅੰਧਿਆਰਾ॥ ਨਾਨਕ ਨਾਮ ਭਗਤਿ ਬਪੁ ਧਾਰਾ॥
ਸ੍ਰੀ ਗੋਬਿੰਦ ਹਰਿ ਖਾਲਸ ਮਗ ਕੋ॥ ਦਿਖਲਾਯੋ ਕ੍ਰਿਪਾ ਨਿਜ ਜਗ ਕੋ॥ ੫੨॥
ਅਬ ਨਿਜ ਪੰਥ ਸੰਭਾਰਨ ਹੇਤ॥ ਪੁਨ ਉਤਰੇ ਹਰਿ ਰਾਮ ਸਹੇਤ॥
ਮੋ ਸੇ ਕੀਟ[੧੦] ਕੋਟ ਅਪਰਾਧੂ॥ ਦੈ ਕਰ ਨਾਮ ਕੀਏ ਪ੍ਰਭ ਸਾਧੂ॥ ੫੩॥
ਤੁਮਰੀ ਮਹਿਮਾ ਅਗਮ ਅਗਾਧੂ॥ ਗਾਵੈ ਰਵਿ ਸਸ ਜੇ ਉਡ ਸਾਧੂ॥
ਸੇਸ[੧੧] ਮਹੇਸ[੧੨] ਗਨੇਸ[੧੩] ਧਿਆਵੈ॥ ਬੇਅੰਤਾ ਕੋ ਅੰਤ ਨ ਪਾਵੈ॥ ੫੪॥

---

੧. ਸੁੰਦਰ  ੨. ਬੈਠੇ  ੩ ਆਖ ਕੇ  ੪ ਪ੍ਰਕਾਸ਼ ਵਾਨ
੫-੬. ਸੀਤਾ ਦਾ ਪਤੀ  ੭. ਚੰਦ੍ਰਮਾ  ੮. ਅਵਾਜ  ੯. ਖੇਡ (ਕ੍ਰੀੜਾ)
੧੦. ਕੀੜੇ  ੧੧. ਸ਼ੇਸ਼ ਨਾਗ  ੧੨. ਸ਼ਿਵਜੀ  ੧੩. ਗਨੇਸ਼

ਮਾਇਆ ਵਰ ਅਬ ਮੋਕੋ ਪਾਓ।। ਕਿਉਂ ਕਰ ਅਪਨਾ ਆਪ ਛੁਪਾਓ।।
ਬੋਲੇ ਗੁਰ ਤਬ ਚੁਪ ਹੋ ਭਾਈ।। ਨਾਮ ਜਪੋ ਜੋ ਹੋਤ ਸਹਾਈ।। ੫੫।।
ਸੇਵਾ ਗੁਰ ਜੋ ਅਹਿਨਿਸ ਕਰ ਹੈ।। ਪਾਵੈ ਭੇਦ ਸ੍ਰੀ ਨਰ ਹਰਿ ਹੈ।।
ਅਜਰਾ[1] ਵਸਤ ਜਰੀ ਜਿਹ ਮਨ ਹੂੰ।। ਪ੍ਰਗਟ ਰਹੇ ਤੇ ਪ੍ਰੇਮੀ ਜਨ ਹੂੰ।। ੫੬।।
ਸਬਦ ਰੂਪ ਸਬਦੇ ਪ੍ਰਕਾਸਿਓ।। ਸੂਰਜ ਉਦੇ ਸੁਤੇ ਤਮ[2] ਨਾਸਿਓ।।
ਪ੍ਰੇਮਾ ਭਗਤੀ ਜੋ ਜਨ ਰਾਚੇ।। ਤਰ ਭਵਜਲ ਸੋ ਪਾਵਤ ਸਾਚੇ।। ੫੭।।
ਰਾਇ ਸਿੰਘ ਤਬ ਅਰਜ ਗੁਜਾਰੀ।। ਸੁਣੀਐ ਕਾਰਨ ਕਰਨ ਮੁਰਾਰੀ।।
ਸੰਗਤ ਸਭ ਜਬ ਪੂਛੇ ਮੋ ਜੀ।। ਸਾਚ ਕਹੋ ਕੇ ਝੂਠ ਬਕੋਂ[3] ਜੀ।। ੫੮।।
ਪੰਥ ਹਕੀਕਤ ਪੂਛੇ ਸਾਰੇ।। ਬੀਤੀ ਜਿਮ ਤਿਵ ਕਰੋਂ ਉਚਾਰੇ।।
ਸਿਖ ਲੁਬਾਣਾ ਮਖਣ ਜੈਸੇ।। ਬਚੇ ਜਹਾਜ ਨ ਬੋਲੇ ਕੈਸੇ।। ੫੯।।
ਊਚੇ ਚੜ ਤਿਨ ਦਈ ਦੁਹਾਈ।। ਗੁਰ ਲਾਧੋ ਸੰਗਤ ਸੁਖ ਦਾਈ।।
ਅਬ ਹੀ ਬਖਸ ਅਵੱਗਿਆ ਮੇਰੀ।। ਸਾਚ ਕਹੋਂ ਜੋ ਨੈਨਨ ਹੇਰੀ[4]।। ੬੦।।
ਗੁਰ ਚੁਪ ਭਏ ਗਹਿਓ ਤਿਸ ਹਾਥ।। ਚਲੇ ਜੈਸ ਰਾਧੇ ਬ੍ਰਿਜਨਾਥ।।
ਆਏ ਤਾਂ ਸੰਗ ਕਰਤੇ ਬਾਤੀ।। ਸ੍ਰੀ ਅਬਿਚਲ ਸਾਖੀ ਸੁਖਦਾਤੀ।। ੬੧।।
ਆਗੇ ਹੀ ਪ੍ਰਭ ਜਾਤ ਉਚਾਰੀ।। ਰਾਇ ਸਿੰਘ ਜੋ ਨੈਨ ਨਿਹਾਰੀ।।
ਸਨੇ ਸਨੇ ਸੰਗਤਿ ਮੌਂ ਆਏ।। ਦੇਖਾ ਸਿੰਘਨ ਦ੍ਰਿਸਟਿ ਲਗਾਏ।। ੬੨।।
ਸਿੰਘ ਆਹਿ ਇਕ ਗੁਰ ਕੇ ਸੰਗਾ।। ਚਲੇ ਆਤ ਪੂਰਨ ਹਰਿ ਰੰਗਾ।।
ਆਏ ਨਿਕਟ ਜਬੈ ਸਰ ਰਾਮ।। ਕਰੀ ਬੰਦਨਾ ਊਠ ਤਮਾਮ।। ੬੩।।
ਰਾਇ ਸਿੰਘ ਦਿਖਜੋ ਇਹ ਚੋਜ।। ਬੈਠੀ ਸਿੰਘਨ ਕੀ ਇਕ ਫੌਜ।।
ਦੇਖ ਖੇਲ ਮਨ ਮਹਿ ਬਿਸਮਾਯੋ।। ਨਾਰੀ ਨਰ ਮੇਲਾ ਸਮੁਦਾਯੋ।। ੬੪।।
ਮਾਝੇ ਦੇਸ ਮਾਲਵੇ ਸੰਗਤਿ।। ਬੈਠੀ ਏਕ ਲਗੀ ਤਹਿ ਪੰਗਤ।।
ਢੋਲਕ ਛੈਨਣ ਕੀ ਧੁਨਿ ਲਾਗੀ।। ਸਬਦ ਪੜਤ ਹੋਵਤ ਵੈਰਾਗੀ।। ੬੫।।
ਗੁਰ ਨਾਨਕ ਕੀ ਅੰਮ੍ਰਿਤ ਬਾਣੀ।। ਬਾਣੀ ਸਭ ਹੂੰ ਕੋ ਮਨ ਭਾਣੀ।।
ਭਾਣੀ ਜਿਨ ਨਿਸਚੈ ਕਰ ਜਾਣੀ।। ਜਾਣੀ ਛੂਟੀ ਕਾਣ[5] ਜਮਾਣੀ।। ੬੬।।
ਮਾਣੀ ਮੌਜ ਤਿਨੈ ਮੁਕਤਾਣੀ[6]।। ਤਾਣੀ ਸਿਖਨ ਹੇਤ ਵਖਾਣੀ।।
ਖਾਣੀ ਚਾਰ[7] ਜਪੈ ਨਿਰਬਾਣੀ[8]।। ਨਿਰਬਾਣੀ ਜਾਣੀ ਗੁਣ ਖਾਣੀ।। ੬੭।।
ਗੁਣ ਖਾਣੀ ਸਤਿਗੁਰ ਸੁਖ ਦਾਣੀ।। ਦਾਣੀ ਚਾਰ ਵਥ ਮਹਾਰਾਣੀ।।
ਰਾਣੀ ਦੂਰ ਬੁਧ ਕਰੇ ਸਿਆਣੀ।। ਆਣੀ ਜਿਨ ਨਿਸਚੇ ਮਨ ਠਾਣੀ।। ੬੮।।
ਠਾਣੀ ਮਿਲੇ ਸੋ ਸਾਰਿੰਗ ਪਾਣੀ।। ਪਾਣੀ ਸਮ ਲੂੰ ਲੂੰ ਵਿਚ ਧਾਣੀ।।
ਸੋ ਬਾਣੀ ਪੜਹੈ ਸਹਿ ਪ੍ਰੇਮਾ।। ਪੜਤ ਸੁਣਤ ਜਾਕੋ ਲਹਿ ਖੇਮਾ।। ੬੯।।
ਖੇਮਾ ਸਤਿਗੁਰ ਕੋ ਤਹਿ ਤਣਿਆ।। ਢੋਲਕ ਸਬਦ ਖੂਬ ਰੰਗ ਬਣਿਆ।।

---

੧. ਨਜਰੀ ਜਾਣ ਵਾਲੀ    ੨. ਹਨੇਰਾ    ੩. ਬੋਲਣਾ
੪. ਵੇਖੀ    ੫. ਰੋਅਬ    ੬. ਮੁਕਤੀ ਦੀ
੭. ਚਾਰੇ ਖਾਣੀ    ੮. ਇੱਛਾ ਰਹਿਤ

ਰਾਇ ਸਿੰਘ ਹੋਯਾ ਬਿਸਮਾਦ[1]।। ਪੂਰਨ ਇਹ ਗੁਰ ਆਦਿ ਜੁਗਾਦਿ।। ੭੦।।
ਆਸਣ ਨਿਜ ਸਤਿਗੁਰੂ ਥਿਰਾਇ।। ਗੁਰੂ ਰਾਮ ਸਿੰਘ ਰਾਜਨ ਰਾਇ[2]।।
ਸਤਿ ਸ੍ਰੀ ਅਕਾਲ ਗਜਾਇ।। ਸਾਦਰ ਸਿੰਘਨ ਸਿੰਘ ਬੈਠਾਇ।। ੭੧।।

**ਦੋਹਰਾ।।**

ਦਰਸ ਮੇਲ ਕਰ ਖਾਲਸੇ ਰਾਇ ਸਿੰਘ ਕੇ ਪਾਸ।।
ਗੁਰ ਨਗਰੀ ਸਾਖੀ ਪੂਛੀ ਸਰਬ ਸੁਨਾ ਇਤਿਹਾਸ।।

**ਚੌਪਈ।।**

ਗਾਥਾ[3] ਤਿਨ ਸਭ ਆਖ ਸੁਨਾਈ।। ਸ਼ੇਰ ਪਰਾ ਮਗ ਮੈਂ ਜਿਮ ਆਈ।।
ਸਤਿਗੁਰ ਜਿਸ ਬਿਧਿ ਤਾਹਿ ਬਚਾਯੋ।। ਰਾਗ ਬਿਲਾਵਲ ਸਬਦ ਸੁਣਾਯੋ।। ੭੩।।
ਤੋਸੇ ਹਿਤ ਜਿਮ ਭੇਜੀ ਥਾਤੀ।। ਕਹੀ ਸਰਬ ਸਾਖੀ ਬਖਜਾਤੀ।।
ਗੁਰ-ਦੁਆਰੇ ਕੀ ਰੀਤੀ ਸਾਰੀ।। ਸਭ ਸਿੰਘਨ ਪ੍ਰਤਿ ਲਿਖੀ ਦਿਖਾਰੀ।। ੭੪।।
ਧਾਰੀ ਸਿੰਘਨ ਹਿਤ ਚਿਤ ਸਾਥ।। ਟੇਕਿਓ ਰਾਇ ਸਿੰਘ ਕੋ ਮਾਥ।।
ਧੰਨ ਭਾਗ ਭਾਈ ਜੀ ਤੇਰੇ।। ਸੇਵ ਕਰੀ ਗੁਰਦੁਆਰੇ ਹੇਰੇ[4]।। ੭੫।।
ਰਾਇ ਸਿੰਘ ਤਬ ਅਰਜ ਗੁਜਾਰੀ।। ਕਿਰਪਾ ਗੁਰ ਸਿੰਘਨ ਕੀ ਸਾਰੀ।।
ਮੋਕੋ ਰਾਖਿਓ ਦੈ ਕਰ ਹਾਥ।। ਰਾਮ ਸਿੰਘ ਮੂਰਤਿ ਰਘੁਨਾਥ।। ੭੬।।
ਮਤ ਕੋਈ ਭੂਲੋ ਰੇ ਗੁਰ ਭਾਈ।। ਇਹ ਗੁਰ ਸਾਚੋ ਸਦਾ ਸਹਾਈ।।
ਜੁਗ ਜੁਗ ਬਿਖੈ ਧਰਤਿ ਅਵਤਾਰੇ।। ਦਾਸੰਨ ਹਿਤ ਭੂਯ[5] ਭਾਰ ਉਤਾਰੇ।।" ੭੭।।
ਗੁਰੂ ਖੁਸੀ ਅਰ ਸੰਗਤਿ ਸਾਰੀ।। ਰਾਇ ਸਿੰਘ ਕੋ ਧੰਨ ਉਚਾਰੀ।।
ਗੁਰ ਕੋ ਹੁਕਮ ਮੰਨਿਓ ਭਾਈ।। ਤੈਂ ਤੋ ਜੀਵਨ ਪਦਵੀ ਪਾਈ।। ੭੮।।
ਮਾਤ ਪਿਤਾ ਤਾਕੋ ਧੰਨ ਅਹੇ।। ਜਾ ਕੇ ਗ੍ਰਿਹਿ ਐਸੇ ਸੁਤ[6] ਭਏ।।
ਆਪਿ ਤਰੇ ਸਗਲੇ ਕੁਲ ਤਾਰੇ।। ਨਾਮ ਜਪੈ ਗੁਰ ਸੇਵਾ ਸਾਰੇ।। ੭੯।।

**ਦੋਹਰਾ।।**

ਬੰਦਨ ਸਭ ਪ੍ਰਤਿ ਕਰਤ ਭੇ ਰਾਇ ਸਿੰਘ ਹੋ ਦੀਨ।।
ਸਿਦਕ ਦਾਨ ਹਰਦਮ ਦਿਜੈ ਗੁਰ ਸੰਗਤਿ ਪ੍ਰਬੀਨ[7]। ੮੦।।

**ਚੌਪਈ।।**

ਯੌਂ ਫਿਰ ਸਤਿਗੁਰ ਸਿਖਜਾ ਕਰੀ।। ਨਾਮ ਬਿਸਾਰੋ ਨਹਿ ਇਕ ਘਰੀ।।
ਜਪ ਜਪ ਨਾਮ ਸਰਬ ਸੁਖ ਪਾਵੋ।। ਦੋ ਲੋਕਨ ਕੇ ਸੋਕ ਮਿਟਾਵੋ।। ੮੧।।
ਅਨਿਕ ਪਾਤਕੀ ਹਰਿ ਜਪਿ ਤਰੇ।। ਤੀਨ ਲੋਕ ਤਾਕੇ ਜਸ ਰਰੇ।।
ਮੋਸੇ ਕਈ ਕੋਟਿ ਮਸਕੀਨ।। ਉਧਰੇ ਨਾਮ ਸੰਗ ਲਿਵਲੀਨ।। ੮੨।।

---

੧. ਹੈਰਾਨ  ੨. ਰਾਜਿਆਂ ਦੇ ਰਾਜੇ  ੩. ਕਥਾ
੪. ਵੇਖੇ  ੫. ਧਰਤੀ ਦੇ  ੬. ਪੁੱਤਰ
੭. ਚਤੁਰ

ਗਾਇ ਧਿਆਇ ਹੋਇ ਵਡ-ਭਾਗੇ।। ਉਜਲ ਮੁਖ ਜੇ ਪ੍ਰਭਿ ਰਸ ਪਾਗੇ।।
ਵਿਸ਼ਜਨ ਸੇ ਹੋਏ ਵੈਰਾਗੀ।। ਗੁਰ ਪਗ ਪ੍ਰੀਤਿ ਜਿਨੋ ਕੀ ਲਾਗੀ।। ੮੩।।
ਸ੍ਰੀ ਗੁਰ ਨਾਨਕ ਪਰ ਭਰਵਾਸਾ।। ਬਿਅਰਥ ਨ ਜਾਏ ਨਾਮ ਬਿਨ ਸ੍ਵਾਸਾ।।
ਮਾਂਗਤ ਹੌਂ ਐਸੇ ਹਰ ਕਾਲ।। ਬਿਸਰੇ ਨਾਹੀ ਪੁਰਖ ਅਕਾਲ।। ੮੪।।

**ਦੋਹਰਾ।।**

ਅਮੀ[1] ਰੂਪ ਗੁਰ ਵਾਕ ਜਬ ਸੰਗਤਿ ਸੁਣੇ ਇਸ ਭਾਇ।।
ਵਾਹਿ ਵਾਹਿ ਗੁਰੂ ਰਾਮ ਸਿੰਘ ਯੌਂ ਸਭ ਕਹਿਤ ਅਲਾਇ।। ੮੫।।
ਅਮਰ ਰੂਪ ਅਜਰ ਜਰੈ ਸਕਤਿ ਬਿਅੰਤ ਅਪਾਰ।।
ਕੌਨ ਲਖੇ ਪ੍ਰਭ ਕੇ ਚਰਿਤ ਧਿਆਨ ਸਿੰਘ ਬਲਿਹਾਰ।। ੮੬।।

**ਕਬਿੱਤ।**

ਸਾਗਰ ਕੇ ਤਾਰਬੇ[2] ਕੋ ਧਰਮ ਉਬਾਰਬੇ ਕੋ
ਦੇਵ ਰੀਤ ਧਾਰਬੇ[3] ਕੋ ਮੂਰਤਿ ਦਿਖਾਇ ਹੈਂ।।
ਗਊ ਦੀਨ ਰਾਖਿਬੇ ਕੋ ਅਮੀ ਰਸ ਚਾਖਿਬੇ ਕੋ
ਸੁਭ ਮਤਿ ਭਾਖਿਬੇ[4] ਕੋ ਪੰਥ ਸੋ ਸਜਾਇ ਹੈਂ।।
ਮਾਨਨ ਮਲੱਯਾ[5] ਅਰੁ ਦੈਤਨ ਦਲੱਯਾ[6] ਜਿਵੇਂ
ਸਾਵਰ ਕਨ੍ਹਯਾ ਪ੍ਰਗਟਾਏ ਇਸ ਭਾਇ ਹੈਂ।।
ਮੇਰੀ ਨਮੋ ਭਯਾ[7] ਆਹਿ ਜਸਾ ਸਿੰਘ ਜੱਯਾ[8]
ਸਿੰਘ ਤੇਜ ਕੇ ਬਢੱਯਾ ਗੁਰੂ ਰਾਮ ਸਿੰਘ ਰਾਇ ਹੈਂ।। ੮੭।।

**ਦੋਹਰਾ।**

ਆਗੇ ਜਿਮ ਭੈਣੀ ਬਿਖੇ ਰਾਖੇ ਸੁੰਦਰ ਧਾਮ।।
ਸੋ ਗਾਥਾ ਜਿਮ ਸ੍ਰੋਤ[9] ਭਈ ਇਹ ਅਧਿਆਇ ਤਮਾਮ[10]।। ੮੯।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਰਾਇ ਸਿੰਘ ਕੋ ਸ੍ਰੀ ਅਬਿਚਲ ਨਗਰ ਆਗਮਨ ਪ੍ਰਸੰਗ ਸੰਪੂਰਨੰ ਨਾਮ ਪੰਚਮੋ ਧਿਆਇ।।

---

੧. ਅੰਮ੍ਰਿਤ ੨. ਤਾਰਣ ਵਾਸਤੇ ੩. ਧਾਰਣ ਲਈ (ਗ੍ਰਹਿਣ ਕਰਨ ਲਈ)
੪. ਕਹਿਣਾ ੫. ਨਾਸ ਕਰਨ ਵਾਲਾ ੬. ਦਲ ਦੇਣ ਵਾਲਾ
੭. ਹੇ ਭਾਈ ੮. ਜਾਇਆ ਹੋਇਆ ੯. ਸੁਣੀ
੧੦. ਸਾਰੀ

# ਖਸ਼ਟਮੋ ਧਿਆਇ

ਸ੍ਵੈਯਾ।

ਏਕ ਅਖੰਡ[1] ਸਦਾ ਪ੍ਰਚੰਡ[2] ਅਰੂਪ ਸਰੂਪ ਨਹੀ ਜਿਸ ਮਾਹੀ॥
ਈਸਰ ਜੀਵ ਉਪਾਧ ਬਡੀ ਤੁਛ ਨਾਹਿ ਦ੍ਵੈਤ[3] ਅਦ੍ਵੈਤ[4] ਸਦਾਹੀ॥
ਬੰਧਨ ਮੋਖ ਨ ਬੋਧ ਅਬੋਧ ਵ ਸੂਖਮ ਥੂਲ[5] ਬਨੇ ਨਹਿ ਤਾਹੀ॥
ਵਾਹਿ ਨ ਅੰਤ ਬਿਅੰਤ ਸੁ ਕੇਵਲ ਰਾਮਹਿ ਰਾਮ ਰਮਿਓ ਨਿਜ ਮਾਹੀ॥ ੧॥
ਦੋਹਰਾ॥ ਐਸੇ ਪੰਚਮ ਗੁਰ ਸ਼੍ਰਿਮਰ ਸਭ ਸੂਖਨ ਕੀ ਖਾਨਿ॥
ਪਰ ਉਪਕਾਰ ਦਾਤਾਰ ਬਡ ਪੂਰਨ ਚਤੁਰ ਸੁਜਾਨ॥ ੨॥
ਪਾਤਿਕ ਪਾਵਨ ਜਿਨ ਕੀਏ ਮਨ ਤਨ ਸਭ ਰੁਜ[6] ਟਾਰ[7]॥
ਦਾਸਨ ਹਿਤ ਬਾਣੀ ਰਚੀ ਬੀੜ ਗ੍ਰੰਥ ਸੁਖ ਸਾਰ॥ ੩॥
ਸ੍ਰੋਤਾ ਸੁਣੀਏ ਹੇਤ[8] ਕਰ ਆਗੇ ਨਿਰਮਲ ਗਾਥ॥
ਮੰਦ੍ਰ ਭੈਣੀ ਜਿਵ ਰਚੇ ਸ੍ਰੀ ਗੁਰ ਦੀਨਾ ਨਾਥ॥ ੪॥
ਮਾਲਕ ਭੈਣੀ ਕੇ ਹੁਤੇ ਸੁਖੂ* ਤਿਸ ਕੋ ਨਾਉ॥
ਗੁਰਦ੍ਵਾਰੇ ਸੰਗਤਿ ਬੜ੍ਹੀ ਥੋਰੀ ਕੁਛ ਕੁ ਸੇ ਥਾਉ। ੫॥
ਏਕ ਦਿਵਸ ਸੁਖੂ ਅਯੋ ਸਤਿਗੁਰੁ ਭਾਖਿਓ[9] ਤਾਹਿ॥
ਦਿਹੁ ਧਰਨੀ ਲੰਗਰ ਬਨੈ ਅਸ੍ਵ[10] ਤਬੇਲਾ ਜਾਹਿ॥ ੬॥

ਦੋਹਰਾ॥

ਅੰਨ ਖਾਹਿ ਨਰ ਸੈਕੜੇ ਗਾਡੀ ਊਂਟ ਤੁਰੰਗ[11]॥
ਆਵਹਿੰਗੇ ਈਹਾ ਚਲੇ ਭੂਮੀ ਥੋੜੀ ਤੰਗ॥ ੭॥
ਬੋਲਾ ਸੁਖੂ ਹੰਸ ਕਰ ਸੁਣ ਭਾਈ ਰਾਮਿਆਂ ਬਾਤ॥
ਪੈਰਾਂ ਉਪਰ ਚਲਾ ਜਾਹੁ ਤੂੰ ਬਾਢੀ ਕੋ ਤਾਤ॥ ੮॥
ਲੰਗਰ ਘੋੜੇ ਬੈਲ ਕਹਾਂ ਧੈਨ[12] ਗਾਡੀਆਂ ਭੂਰ॥
ਕੋ ਦਿਨ ਕੋ ਇਹ ਚਾਰ ਨਰ ਭੀ ਹੋ ਜਾਸਨ ਦੂਰ॥ ੯॥
ਮੈਂ ਭੂਮੀ ਨਹਿ ਦੇਵਣੀ ਸਾਚੀ ਸਾਚੀ ਬਾਤ॥
ਇਸ ਪੀਛੇ ਲੜ ਮਰਤ ਹੈਂ ਚਚਾ ਭਤੀਜਾ ਭ੍ਰਾਤ॥ ੧੦॥
ਤ੍ਰਿਅ ਧਰਤੀ ਕੋ ਮਾਂਗਬੇ ਸਿਆਣੇ ਨਰ ਕਹਾ ਦੇਤ॥
ਡਾਢਾ ਭਾਵੇਂ ਖੋਹ ਲਵੇ ਪ੍ਰਾਨ ਨਿਕਾਸੇ ਖੇਤ॥ ੧੧॥
ਬੋਲੇ ਗੁਰ ਮੁਸਕਾਇ ਕਰ ਭਾਈ ਸੁਖੂ ਮਾਨ॥
ਦੇਹ ਖੁਸ਼ੀ ਸੰਗ ਨਹੀ ਗੁਰ ਡਾਢੇ ਹਤੈਂ[13] ਪ੍ਰਾਨ॥ ੧੨॥

---

੧. ਨਾ ਨਾਸ ਹੋਣ ਵਾਲੇ　੨. ਤੇਜਵਾਨ　੩. ਈਰਖਾ
੪. ਈਰਖਾ ਰਹਿਤ　੫. ਵੱਡਾ　੬. ਦੁਖ
੭. ਟਾਲੇ　੮. ਵਾਸਤੇ (ਲਈ)　੯. ਕਹਿਓ
੧੦. ਘੋੜੇ　੧੧. ਘੋੜੇ　੧੨. ਗਊਆਂ
੧੩. ਨਾਸ ਕਰਨਾ

* ਸੁਖੂ (ਨੰਬਰਦਾਰ) ਉਸ ਪੱਤੀ ਦਾ ਮਾਲਿਕ ਸੀ ਜਿਸ ਵਿਚ ਤਬੇਲਾ ਬਣਿਆ ਹੈ।

ਇਹੁ ਅਕਾਲ ਕਾ ਪੰਥ ਹੈ ਕਬੀ ਨ ਹੋਵੇ ਦੂਰ।।
ਕੇਤੀ ਝਖ ਝਖ ਇਨੋਂ ਸੰਗ ਹੁੱਟ ਮਰੈ ਹੁਇ ਧੂਰ।। ੧੩।।
ਜੈਕਾਰਾ ਸੁਨ ਇਨੋ ਕਾ ਸਭ ਕਰ ਹੈਂ ਜੈਕਾਰ।।
ਵਾਦੀ[੧] ਹੋਇ ਜੋ ਮੂੜ ਜਨ ਇਤ ਉਤ ਹੋਸੀ ਖ੍ਵਾਰ।। ੧੪।।
ਸੁਖੂ ਆਖੇ ਚੁਪ ਭਈ ਫੇਰ ਨ ਕਹੁ ਇਹ ਬਾਤ।।
ਮੈ ਧਰਤੀ ਨਹਿ ਦੇਵਨੀ ਪੂਰਬ ਰਵਿ ਅਸਤਾਤ[੨]।। ੧੫।।
ਗੁਰੂ ਰਾਮ ਸਿੰਘ ਪੁਨ ਕਹਾ ਜੋ ਪ੍ਰਭ ਭਾਣਾ ਹੋਇ।।
ਆਪੇ ਦੇਵੈਗਾ ਤਦੋਂ ਸਮਾਂ ਨਿਕਟਿ ਹੈ ਸੋਇ।। ੧੬।।

**ਚੌਪਈ।।**

ਮਾਨੀ ਸੁਖੂ ਨਾਹਿਨ ਕਹੀ।। ਕਛੁਕ ਰੋਸ ਮਨ ਕੀਤਾ ਸਹੀ।।
ਅੰਤਰਜਾਮੀ ਖੇਲ ਰਚਾਯਾ।। ਸੁਰ ਨਰ ਅਸੁਰ[੩] ਨੋ ਜਾਇ ਮਿਟਾਯਾ।। ੧੭।।
ਏਕ ਦਿਵਸ ਗਯੋ ਬਾਹਰ ਖੇਤ।। ਦੇਖਨ ਹਿਤ ਕਰ ਹੋਇ ਸੁਚੇਤ।।
ਪਕੜ ਸ਼ਹੀਦਾਂ ਕੀਨੀ ਮਾਰ।। ਊਚੀ ਰੋਵੈ ਕਰੈ ਪੁਕਾਰ।। ੧੮।।
ਦ੍ਰਿਸਟਿ ਨ ਪਰੈ ਮਾਰਤਾ ਕੋਈ।। ਮੈ ਮਾਰਯੋ ਕਹਿ ਗਿਰਿਓ ਸੋਈ।।
ਆਏ ਨਿਕਟੀ ਖੇਤਾਂ ਵਾਲੇ।। ਦੇਖਾ ਪੜਾ ਬਿਸੁਧ ਬਿਹਾਲੇ।। ੧੯।।
ਦੀਸੈ ਨਹੀਂ ਸ਼ਹੀਦ ਅਲੋਪ।। ਚੋਟਨ ਦਾਗ ਲਗੇ ਬਡ ਕੋਪ[੪]।।
ਬੋਲੇ ਨਹੀਂ ਨ ਕੋ ਤਿਸ ਹੋਸ਼।। ਮੰਜੀ ਪਰ ਚੁਕ ਲਿਆਏ ਓਸ।। ੨੦।।
ਸੁਖੂ ਮਾਤ ਦੇਖਿਓ ਜਬੈ।। ਉਚੇ ਸੁਰ ਰੋਦਤ[੫] ਭੀ ਤਬੈ।।
ਸੁਤ ਕੇ ਮੁਖ ਸੇ ਝਾੜਤ ਧੂੜ।। ਹੇ ਸੁਤ ਮੇਰਾ ਜੀਵਨ ਕੂੜ।। ੨੧।।
ਬੋਲ ਮੁਖੋਂ ਇਕ ਵਾਰ ਤਾਂ ਪੁਤ੍ਰ।। ਰਹੀ ਬੁਲਾਇ ਨ ਦੇਵੇ ਉਤਰ।।
ਥੀ ਉਸ ਕੋ ਇਹ ਬਾਤ ਮਲੂਮ।। ਰਾਮ ਸਿੰਘ ਮਾਂਗੀ ਕਿਛ ਭੂਮਿ।। ੨੨।।
ਉਹ ਹੈ ਸੰਤ ਰੂਪ ਪਰਤਾਪੀ।। ਕਹਿਓ ਤਿਹ ਦੇਵੈਂ ਧਰ ਆਪੀ।।
ਮੇਰੇ ਸੁਤ ਤਿਸ ਕਹੀ ਨ ਮਾਨੀ।। ਅਬ ਹੋਯੋ ਮਛੀ ਬਿਨ ਪਾਨੀ।। ੨੩।।
ਮਾਂਗੀ ਥੋਰੀ[੬] ਦੀਨੀ ਨਾਹੀ।। ਪਾਇਓ ਏਤਾ ਦੁਖ ਇਨ ਤਾਹੀ।।
ਸਿਆਣੀ ਥੀ ਤਿਨ ਸਮਝੀ ਬਾਤ।। ਭੂਮੀ ਕਾਮ ਕਹਾਂ ਬਿਨ ਤਾਤ।। ੨੪।।
ਏਕ ਪੁਤ੍ਰ ਏਹੀ ਗ੍ਰਿਹ ਮੇਰੇ।। ਯਾ ਬਿਨ ਪ੍ਰਾਨ ਨਸੈਂ ਬਿਨ ਦੇਰੇ।।
ਯੌਂ ਪ੍ਰੇਰਕ ਤਾਕੋ ਚਿਤਵਾਈ।। ਰੋਦਤ ਸੁਤ ਕੀ ਮੰਚ ਉਠ੍ਹਾਈ।। ੨੫।।
ਗੁਰੂ ਰਾਮ ਸਿੰਘ ਕੇ ਗ੍ਰਿਹਿ ਆਈ। ਉਚੀ ਧੁਨ ਰੋਤੀ ਬਿਲਲਾਈ।।
ਅੰਤਰ ਜਾਮੀ ਸਭ ਗਤਿ ਜਾਨੀ।। ਆਦਿ ਗ੍ਰੰਥ ਕੀ ਪੜਤੇ ਬਾਨੀ।। ੨੬।।
ਮੁਸਕਾਨੇ ਤਿਸ ਦਿਸਾ ਬਿਲੋਕਾ[੭]।। ਸੁਖੂ ਮਾਤ ਕਹੀ ਸਹਿ ਸੋਕਾ।।
ਵੇ-ਰਾਮਿਆਂ! ਪੁਤ ਜੀਵੈ ਮੇਰਾ।। ਲੈ ਭੂਮੀ ਜੇਤਾ ਜੀ ਤੇਰਾ।। ੨੭।।

---

੧. ਝਗੜਾਲੂ ੨. ਛਿਪਣਾ ੩. ਦੇਵਤੇ, ਮਨੁਖ, ਦੈਂਤ
੪. ਗੁੱਸਾ ੫. ਰੋਣਾ ੬. ਥੋੜੀ
੭. ਵੇਖਣਾ

ਬੋਲੇ ਪ੍ਰਭ ਪਰਮੇਸਰ ਭਾਣਾ।। ਲਖੇ ਸੋਇ ਜੋ ਹੋਇ ਸਿਆਣਾ।।
ਥੋਰੇ ਦਿਨ ਜੀਵਨ ਕੇ ਕਾਰਨ।। ਮੈਂ ਮੇਰੀ ਕਰ ਚੁਕੈ ਭਾਰ ਨ।। ੨੮।।
ਛੋਡ ਧਰਤ ਕੋ ਤੇਤੇ ਗਏ।। ਸਿੰਧ ਜਿਨੋ ਰਥ ਗੈਲਨ ਭਏ।।
ਗੁਰ ਪ੍ਰਮੇਸਰ ਆਗਿਆ ਮਾਨ।। ਈਹਾਂ ਰੋਜ ਕਿਛ ਕੀਜੈ ਭਾਨ।। ੨੯।।
ਸਤਿ ਸੰਗਤ ਕੋ ਮੇਲਾ ਰਚੈ।। ਸਰਨਿ ਪਰੇ ਸੋ ਜਮ ਤੇ ਬਚੈ।।
ਬੋਲੀ ਰੋ ਕਰ ਸੁਖੂ ਮਾਈ।। ਲੈ ਧਰਤੀ ਜੇਤੀ ਮਨ ਭਾਈ।। ੩੦।।
ਤੂੰ ਮਾਲਕ ਇਸ ਸਾਰੀ ਧਰਨੀ[੧]।। ਮੈ ਦੀਨਨ ਡਿਗੀ ਤੁਹਿ ਸਰਨੀ।।
ਡੂਬਤ ਨਦੀ ਮਾਹਿ ਬਿਲ ਤਰਨੀ।। ਤੈ ਇਨ ਬਿਪਤ ਕਹਾਂ ਕਿਸ ਹਰਨੀ।। ੩੧।।
ਤੂੰ ਪੂਰਾ ਸਾਂਈ ਦਾ ਪਿਆਰਾ।। ਜਿਵ ਭਾਵੈ ਕਰ ਪਾਰ ਉਤਾਰਾ।।
ਬਖਸ਼ ਲੈਹੁ ਇਸ ਥੀ ਭੁਲ ਹੋਈ।। ਤੁਧ ਬਾਝੋਂ ਅਬ ਥਾਉਂ ਨ ਕੋਈ।। ੩੨।।
ਮੈਂ ਨਿਰਮਾਨਣ ਦਾ ਤੂੰ ਮਾਨ।। ਪਾਨ ਬਾਂਧ[੨] ਇਵ ਕੀਨ ਬਖਾਨ।।
'ਮੇਰਾ ਸੁਤ ਉਠੈ ਇਕ ਵੇਰੀ।। ਦੇਵੇ ਭੂਮਿ ਬਿਨਾ ਹੀ ਦੇਰੀ।। ੩੩।।
ਲੈਕਰ ਤੇਰਾ ਰਾਜੀ ਨਾਮਾ।। ਤਾਂ ਜਾਕਰ ਘਰ ਕਰੇ ਅਰਾਮਾ।।
ਏਤੀ ਬਿਨੈ ਸੁਣੀ ਬਹੁ ਦੀਨ।।' ਤੌ ਉਠੇ ਸਤਿਗੁਰ ਪ੍ਰਬੀਨ।। ੩੪।।
ਸ੍ਰੀ ਗ੍ਰੰਥ ਥੇ ਪੜਤੇ ਬਾਨੀ।। ਪਾਸ ਰਖਾਯਾ ਗਡਵਾ ਪਾਨੀ।।
ਸੋ ਜਲ ਤਿਸਕੇ ਮੁਖ ਮੈ ਪਾਯੋ।। ਤਤ ਛਿਨ ਉਠਾ ਮਨੋ ਸੁਪਨਾਯੋ।। ੩੫।।
ਊਠਤ ਹੀ ਗੁਰ ਕੇ ਪਗ ਲਾਗਾ।। ਸੁਖੂ ਰਾਮ ਭਯੋ ਵਡਭਾਗਾ।।
ਕਰੀ ਬਿਨੈ ਧਰਤੀ ਅਬ ਲੀਜੈ।। ਇਛਾ ਜੇਤੀ ਤਿਤੀ ਭਨੀਜੈ[੩]।। ੩੬।।
ਕਰੋ ਦਾਗ ਜਾਂ ਕੋਇ ਨਿਸ਼ਾਨੀ।। ਕਾਰ ਚਲੈ ਜਾਮੇ ਮਨ ਭਾਨੀ।।
ਕੀਲੇ ਨਿਜ ਕਰ ਸੇ ਤਬ ਘਰੇ।। ਬੀਚ ਭੂਮ ਗਡਵਾਵਨ ਕਰੇ।। ੩੭।।
ਏਤੋ ਲੰਗਰ ਇਤੋ ਤਬੇਲਾ।। ਬਣੇਂ ਹਮਾਰੋ ਸਹਿਜ ਸੁਹੇਲਾ।।
ਸਤਿ ਬਚਨ ਸੁਖੂ ਜੀ ਭਾਖਾ।। ਤੂੰ ਡਾਢਾ ਮੈਂ ਖਰਾ ਪਰਾਖਾ[੪]।। ੩੮।।
ਮੈਂ ਜੀਵਤ ਤੁਝ ਵਾਕ ਨ ਫੇਰੋਂ।। ਸੇਵਾ ਕਰੋਂ ਰਹੋਂ ਸਮ ਚੇਰੋ[੫]।।
ਤਵ ਗਤਿ ਮੈ ਜਾਣੀ ਨਹਿ ਮੂਰੇ[੬]।। ਸਾਚ ਬਚਨ ਤੁਧ ਸੁੰਦਰ ਰੂਰੇ[੭]।। ੩੯।।
ਤੇਰੀ ਗਤਿ ਮਿਤਿ ਲਖੀ ਨ ਜਾਹੀ।। ਖਿਮੋਂ ਭੂਲ ਬਿਨਤੀ ਇਮ ਪ੍ਰਾਹੀ[੮]।।
ਸ੍ਰੀ ਗੁਰ ਕਹਾ ਹੁਕਮ ਕਰਤਾਰਾ।। ਇਸ ਬਿਧ ਥਾ ਜਿਵ ਵਰਤਿਓ ਸਾਰਾ।। ੪੦।।
ਸੁੰਦਰ ਮੰਦਰ ਤਹਿ ਚਿਨਵਾਇ।। ਆਪ ਕਤਾ ਰਾਖੀ ਸਮੁਦਾਇ।।
ਸਬਦ ਸੁਨਾਵਤ ਨਿਤ ਪ੍ਰਤਿ ਕਾਨ।। ਬਨੈ ਸੈਂਕੜੇ ਸਿੰਘ ਮਹਾਨ।। ੪੧।।

---

੧. ਧਰਤੀ — ੨. ਹਥ ਜੋੜ ਕੇ — ੩. ਕਹਿਣਾ
੪. ਪਰਖਣਾ — ੫. ਚਾਕਰ — ੬. ਮੂਰਖ
੭. ਨਰਮ — ੮. ਕਹੀ (ਆਖੀ)

## ਕਬਿਤ।।

ਕਰੀ ਯੌਂ ਤਿਆਰੀ ਗੁਰੂ ਮੋਹਨ ਮੁਰਾਰੀ ਰਚੇ
ਧਾਮ ਹਿਤ ਧਾਰੀ ਕਰ ਸੁੰਦਰ ਬਿਓਤ ਹੈ।।
ਕਰੀ ਦੇਗ ਜਾਰੀ ਪਾਸ ਕੂਪ[੧] ਸੀਤ ਬਾਰੀ ਛਕੇ
ਅਛੇ[੨] ਨਰ ਨਾਰੀ ਭੂਖ ਪਿਆਸ ਸਾਰੀ ਖੋਤ[੩] ਹੈ।।
ਸਬਦ ਅਧਾਰੀ ਪਰਲੋਕ ਭੀ ਸਵਾਰੀ ਛੂਟੇ
ਕਾਨ ਜਮ ਜਾਰੀ ਨਾਮਧਾਰੀ ਪੰਥ ਪੋਤ[੪] ਹੈ।।
ਬੰਦਨਾਂ ਹਮਾਰੀ ਕਟੀ ਨੈਨਨ ਬਿਮਾਰੀ ਐਸੋ
ਮਿਲਾ ਵੈਦ ਕਾਰੀ ਬਾਝ ਓਸ ਸਾਰੀ ਰੋਤ ਹੈ।। ੪੨।।
ਕਰੇ ਜੋ ਦਿਦਾਰੀ ਭੈਣੀ ਸਾਹਿਬ ਮਝਾਰੀ ਲਾਏ
ਅਮੀਸਰ[੫] ਤਾਰੀ ਤਨ ਮਨ ਮੈਲ ਧੋਤ ਹੈ।।
ਬਾਣੀ ਕਰਤਾਰੀ ਕਰ ਤਾਰੀ ਇਕ ਸਾਰੀ ਚਾਰ
ਵਰਨ ਨਾਰ ਨਾਰੀ ਲਾਜ ਟਾਰੀ ਕੁਲ ਗੋਤ ਹੈ।।
ਦੇਵਨ ਅਚਾਰੀ ਤਹਾਂ ਰਾਤ੍ਰ ਦਿਹਾਰੀ ਸੋਧ
ਸੁਰਤੀ ਵਿਚਾਰੀ ਬਾਣੀ ਗੁਰੂ ਕੀ ਮਨੋਤ ਹੈ।।
ਸਚੇ ਸੰਗ ਯਾਰੀ ਹਿੰਦ ਧਰਮ ਕੋ ਵਿਥਾਰੀ ਕੂੜ
ਤੋਰਕ ਕੇ ਗਾਰੀ ਗਊ ਦੀਨ ਸੁਖ ਸੋਤ ਹੈ।। ੪੩।।
ਕੀਰਤਿ ਕੀ ਬਾਰੀ ਕਿਧੋ ਨਾਮ ਫੁਲਵਾਰੀ ਪ੍ਰੇਮ
ਭਗਤੀ ਪਿਆਰੀ ਜਾਹਿ ਮਧ ਸਦਾ ਹੋਤ ਹੈ।।
ਪਾਪਨ ਕੋ ਆਰੀ ਦੋਖ ਦਹੇ ਬਨ ਨਾਰੀ ਕਿਧੋ
ਰੈਣ ਅੰਧਿਆਰੀ ਮਾਹਿ ਸੂਰਜ ਉਦੋਤ[੬] ਹੈ।।
ਕਲੂ ਕੋ ਬੁਹਾਰੀ ਆਦਿ ਯੁਗ ਲੜੀ ਸਾਰੀ ਮੋਤੀ
ਨਾਮ ਮੂਲ ਭਾਰੀ ਸਿਖ ਸੰਗਤਿ ਪਰੋਤ ਹੈ।।
ਦਾਸ ਬਲਿਹਾਰੀ ਮੋਖ ਭੋਗ ਕੇ ਭੰਡਾਰੀ ਭੈਣੀ
ਸਾਹਿਬ ਮਝਾਰੀ ਨਾਮਧਾਰੀ ਸਚੀ ਜੋਤਿ ਹੈ।। ੪੪।।
ਲੰਗਰ ਕੇ ਮੰਦਰ ਬਣੇ ਹੈ ਸਭ ਸੁੰਦਰ ਸੁ
ਅੰਦਰ ਹੀ ਖੂਹ ਸਿੰਘ ਨਾਇ ਬਾਣੀ ਰਟੇ ਹੈਂ।।
ਅਜਬ ਚੁਬਾਰੇ ਬੀਚ ਗ੍ਰੰਥ ਅਸਵਾਰੇ ਪ੍ਰਾਤ
ਹੋਤ ਆਸਾ ਵਾਰੇ ਸ੍ਰੋਤਿ ਕਿਯੇ ਪਾਪ ਕਟੇ ਹੈਂ।।
ਏਕ ਦਿਸਾ ਘੋਰਨ ਤਬੇਲਾ ਜੇ ਮਹੇਲਾ[੭] ਖਾਤ
ਗਊ ਮੈਖੀ[੮] ਬੈਲ ਜੇ ਖਰਾਸ ਗਾਡੀ ਡਟੇ ਹੈ।।
ਸੇਵਾ ਦਾਰ ਧੰਨ ਤਨ ਮਨ ਤੇ ਜੋ ਕਰੇ ਸੇਵ
ਜਨਮ ਮਨੁਖ ਕੇ ਸੋ ਸਿੰਘ ਦਾਮ ਵਟੇਂ ਹੈ।। ੪੫।।

---

੧. ਖੂਹ ੨. ਛਕਣਾ ੩. ਗਵਾਉਣਾ
੪. ਜਹਾਜ ੫. ਅੰਮ੍ਰਿਤ ਦਾ ਸਰੋਵਰ ੬. ਉਗਣਾ
੭. ਨਿਹਾਰੀ (ਘੋੜਿਆਂ ਦੀ ਖੁਰਾਕ) ੮. ਮੱਝ

ਗਰਾਮ ਗੁਰ ਜੀ ਕੋ ਬੇਸ ਭਲੋ ਸਭ ਦੇਸ ਜਾਹਿ
ਪ੍ਰਭ ਕੋ ਨਿਵੇਸ[1] ਸੋ ਪਵਿਤ ਹੋਇ ਧਾਮ ਜੀ॥
ਪਾਵਨ ਸੇ ਪਾਵਨ ਕਿਯੇ ਸੁ ਗ੍ਰਾਮ ਥਾਵਨ ਜਿਉ
ਵੁਠੇ[2] ਔੜ ਸਾਵਨ ਕਿ ਰਾਵਨ ਕੋ ਰਾਮ ਜੀ॥
ਖੋਲਿਓ ਖਜਾਨਾਂ ਧਨ ਨਾਮ ਕੋ ਭਿਰਾਮ[3] ਸਭ
ਪੂਰ ਕਾਮ ਜਨੋਂ ਕੋ ਜਪਾਏ ਹਰਿ ਨਾਮ ਜੀ॥
ਤਾਰਨ ਕੇ ਹਿਤ ਸ਼ਾਂਤ ਚਿਤ ਸੁ ਆਦਿਤ ਤੇਜ
ਮੂਰਤਿ ਪ੍ਰਕਾਸੀ ਸ੍ਰੀ ਗੁਰੂ ਸਿੰਘ ਰਾਮ ਜੀ। ੪੬॥

**ਦੋਹਰਾ॥**

ਦਰ ਪਰ ਬਰ* ਤਰ ਤਰ ਰਾਮ ਸਰ ਪੀਪਰ ਸਘਨ ਸੁ ਛਾਇ॥
ਤਰ ਨਰ ਕਰ ਹਰਿ ਦਰਸ ਵਰ ਦਰ ਪਰ ਬਾਢੀ ਰਾਇ॥ ੪੭॥
ਰਾਮ ਕਹਿਤ ਚਿਤ ਥਿੱਤ ਹੋਇ ਸਿੰਘ ਕਹਿਤ ਭੈ ਹਾਨ॥
ਤਾਂਤੇ ਮਿਤ ਨਿਤ ਮੰਤ ਜਪ ਰਾਮ ਸਿੰਘ ਭਗਵਾਨ॥ ੪੮॥
ਕਲੂ ਮਾਹਿ ਜੇ ਚਾਹਿ ਨਰ ਜਨਮ ਮਰਨ ਭਵ ਚੂਰ॥
ਸੋ ਗੁਰ ਧਾਰੋ ਜਾਇ ਤਹਿ ਦਰਸੋ ਹਰੀ ਹਜੂਰ॥ ੪੯॥

**ਦੋਹਰਾ॥**

ਆਗੇ ਜਿਵ ਇਕ ਸਿੰਘ ਤੇ ਗਾਥਾ ਸੁਣੀ ਸੁਣਾਉ॥
ਬੰਦੋ ਗੁਰੂ, ਧਿਆਨ ਸਿੰਘ ਸਹਿ ਨਿੰਮ੍ਰਤ ਗੁਣ ਗਾਉ॥ ੫੦॥

ਇਤਿ ਸ੍ਰੀ ਸਤਿਗੁਰੂ ਬਿਲਾਸੇ ਸ੍ਰੀ ਭੈਣੀ ਸਾਹਿਬ ਗੁਰਦ੍ਵਾਰਾ ਰਚਨ ਪ੍ਰਸੰਗ ਸੰਪੂਰਨੰ ਨਾਮ ਖਸ਼ਟਮੋ ਧਿਆਇ॥

---

੧. ਠਹਿਰਣਾ    ੨. ਬਰਸਣਾ    ੩. ਸੁੰਦਰ

(*ਬੋਹੜ=ਜੋ ਉਸ ਸਮੇਂ ਦਰਸ਼ਨੀ ਦਰਵਾਜੇ ਦੇ ਸਾਹਮਣੇ ਸੀ।)

# ਸਪਤਮੋ ਧਿਆਇ

**ਦੋਹਰਾ।।**

ਕਰਨ ਹਾਰ ਕਰਤਾਰ ਪ੍ਰਭੁ ਬਿਘਨ[੧] ਹਨੈ ਸੁਖਦਾਇ।।
ਗੁਰ ਹਰਿ ਗੋਬਿੰਦ ਕਹਿਤ ਹੀ ਨਾਸੈ ਬ੍ਰਿੰਦ[੨] ਬਲਾਏ।। ੧।।

**ਸ੍ਵੈਯਾ।।**

ਗੋਬਿੰਦ ਕੇਸਵ[੩] ਰਾਮ ਕਿਧੋ[੪] ਰਿਪੁ ਦਾਹਿਕ[੫] ਰੂਪ ਧਰਾ ਜਗ ਵਾਲੀ।।
ਪੀਰਨ ਪੀਰ ਵ ਮੀਰਨ ਮੀਰਹਿ ਤੇਗ ਧਰੀ ਜੁਗ ਤੇਜ ਬਿਸਾਲੀ[੬]।।
ਤੋਰਕ[੭] ਗਾਰਕ[੮] ਹਿੰਦੁਨ ਤਾਰਕ ਦੀਨਨ ਪਾਰਕ ਵਾਕ ਰਸਾਲੀ।।
ਕਾਰਕ* ਬਾਰਕ ਕੇ ਜਿਨ ਬਾਰਕ ਖੰਡਹਿ ਪਾਹੁਲ ਪੰਥ ਸਿੰਘਾਲੀ।। ੨।।

**ਚੌਪਈ।।**

ਗੁਰੂ ਰਾਮ ਸਿੰਘ ਕੇਰ ਚਰਿਤਰ।। ਔਰ ਸੁਣੋ ਪਿਆਰਿਓ ਮਮ ਮਿਤਰ।।
ਤੇਜ ਗੁਰੂ ਕੋ ਦਿਨ ਦਿਨ ਭਾਰੀ।। ਹੋਤ ਭਇਓ ਉਤਮ ਸੁਖ ਕਾਰੀ।। ੩।।
ਅਬ ਜਿਸ ਮੁਹਿ ਗੁਰ ਗਾਥ ਸੁਣਾਈ।। ਨਾਮ ਠਾਮ ਦਿਉਂ ਤਾਹਿ ਬਤਾਈ।।
ਸਾਂਦੇ ਵਾਲਾ ਹੈ ਇਕ ਗਰਾਮ। ਤਹਾਂ ਭਾਈ ਹਰਿਮੀਤ ਸਿੰਘ ਨਾਮ।। ੪।।
ਸਿੰਘ ਪੁਰਾਤਨ ਗੁਰ ਕੋ ਜੋਈ।। ਕੌਤਕ ਗੁਰੂ ਦਿਖੇ ਥੇ ਸੋਈ।।
ਬਹੁਤ ਵੇਰ ਸ੍ਰੀ ਭੈਣੀ ਗਯੋ। ਗੁਰੂ ਰਾਮ ਸਿੰਘ ਸਬਦ ਸੁਣਯੋ।। ੫।।
ਦਰਸਨ ਤਿਨ ਕਾ ਬਹੁ ਚਿਰ ਪਾਯੋ।। ਸੇਵਾ ਕਰ ਗੁਰਦੇਵ ਰਿਝਾਯੋ।।
ਸਕਤ ਬਾਰ ਕਈ ਗੁਰ ਦਿਖਲਾਈ।। ਦੇਖੀ ਮੁਝੈ ਭਾਖਤੋ[੯] ਭਾਈ।। ੬।।
ਆਸਾ ਜੇ ਜੇ ਤਿਨ ਮਨ ਧਾਰੀ। ਸੋ ਗੁਰ ਆਗੇ ਕਰਤ ਉਚਾਰੀ।।
ਬਾਰ ਜਿਤੇਕ ਮਨੋਰਥ ਧਾਰੇ।। ਅੰਤਰ ਜਾਮੀ ਪੂਰੇ ਸਾਰੇ।। ੭।।
ਪ੍ਰੀਤਿ ਲਗੀ ਦਿਨ ਪ੍ਰਤਿ ਤਿਸ ਭਾਰੀ। ਕੋ ਹੋਵੈ ਗੁਰ ਕਥਾ ਲਿਖਾਰੀ।।
ਮੈ ਦੇਖੀ ਗੁਰ ਗਾਥ ਅਲਾਵੌਂ।। ਛੰਦਨ ਬੀਚ ਖਿਲੇ ਲਿਖਵਾਵੌਂ।। ੮।।
ਦੁਨੀਆਂ ਕਾ ਜੀਵਨ ਦਿਨ ਚਾਰ।। ਪੀਛੇ ਗੁਰ ਕੇ ਸਿੰਘ ਉਦਾਰ।।
ਦੇਖ ਪੜ੍ਹੇਂ ਤੌਂ ਕਰਹਿੰ ਯਾਦ।। ਕ੍ਰਿਪਾ ਦ੍ਰਿਸ਼ਟਿ ਬਖਸ਼ੈ ਅਹਿਲਾਦ[੧੦]। ੯।
ਯੌਂ ਹਰਮੀਤ ਸਿੰਘ ਕੋ ਪ੍ਰੇਮ।। ਲਗਾ ਬੇਨਤੀ ਕਰਨ ਸਨੇਮ।।
ਇਕ ਦਿਨ ਆਦਿ ਗ੍ਰੰਥ ਕਰ ਪਾਠ।। ਖੜੇ ਹੋਇ ਕੀਨੀ ਅਰਦਾਸ।। ੧੦।।

---

੧. ਵਿਘਨ　੨. ਬਹੁਤੇ　੩. ਸੁੰਦਰ ਕੇਸਾਂ ਵਾਲਾ (ਭਗਵਾਨ)
੪. ਜਿਵੇਂ　੫. ਦੁਸ਼ਮਨਾਂ ਨੂੰ ਮਾਰਨ ਵਾਲਾ　੬. ਬਹੁਤਾ
੭. ਤੁਰਕ　੮. ਨਾਸ ਕਰਨ ਵਾਲਾ　੯. ਕਹਿਣਾ
੧੦. ਖੁਸ਼ੀ (ਪ੍ਰਸੰਨਤਾ)

*ਕਾਰਕ= ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ (ਬਾਰਿਕ) ਸਪੁਤ੍ਰ ਸ੍ਰੀ ਗੁਰੂ ਤੇਗ ਬਹਾਦਰ ਜੀ, (ਉਨ੍ਹਾਂ ਦੇ ਬਾਰਿਕ) ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਤਬ ਪ੍ਰਭ ਮੇਰੇ ਮਨ ਕੋ ਪ੍ਰੇਰਾ।। ਲਗੀ ਲੋੜ ਚਿਤ ਚਾਹਿ ਵਧੇਰਾ।।
ਦਰਸਨ ਕੀਨਾ ਆ ਕਰ ਤਿਨਕਾ।। ਮੈ ਭੀ ਜਾਚਕ[੧] ਗੁਰ ਸੇ ਜਿਨਕਾ।। ੧੧।।
ਦਰਸ ਪਰਸ ਪਰ ਭਏ ਅਨੰਦ।। ਦੇਖਿ ਚਕੋਰਿ ਮਨੋ ਜਿਵ ਚੰਦ।।
ਬੋਲੇ ਵੁਹ ਮੁਝ ਰੋਜ ਉਡੀਕੇ।। ਮੇਲ ਭਇਆ ਕਿਰਪਾ ਪ੍ਰਭ ਨੀਕੇ।। ੧੨।।
ਸਾਚੇ ਸਤਿਗੁਰ ਕੇਰ ਬਿਲਾਸਾ।। ਲਿਖੇ ਹੋਇ ਪੂਰੀ ਮਮ ਆਸਾ।।
ਪੜੇ ਸੁਣੇਂਗੇ ਸਮੇਂ ਭਵਿਖਜ।। ਪ੍ਰੇਮੀ ਸਰਧਾਲੂ ਜੇ ਸਿਖਜ।। ੧੩।।
ਮੈ ਭਾਖਾ[੨] ਮੁਝ ਬੁਧਿ ਕਮੀਨੀ[੩]।। ਗੁਣੀ ਗਜਾਨੀ ਮਤਿ ਪ੍ਰਬੀਨੀ।।
ਦੇਖ ਕਹੇਂਗੇ ਕਿਆ ਬੁਧਿਵਾਨੀ।। ਇਹ ਕਵਿਤਾ ਜਿਨ ਕੀਨ ਬਖਾਨੀ।। ੧੪।।
ਤਿਨ ਉਪਦੇਸਾ ਯੌਂ ਦੋ ਬਾਰੀ।। ਬਖਸ਼ੇ ਗਜਾਨੀ ਗੁਣੀ ਉਦਾਰੀ।।
ਮੈ ਬੋਲਾ ਮੇਰੀ ਭੀ ਆਸਾ।। ਥੋ ਡਰਤਾ ਅਬ ਮਿਲਾ ਦਿਲਾਸਾ। ੧੫।
ਸਾਖੀ ਪਿਛਲੀ ਭੀ ਤਿਨ ਪਾਸ। ਰਾਇ ਸਿੰਘ ਕੀ ਲਿਖੀ ਪ੍ਰਕਾਸ਼।।
ਆਗੇ ਕਹੋਂ ਤਿਨੋਂ ਪ੍ਰਸੰਗਾ।। ਪ੍ਰੇਮੀ ਗੁਰ ਭਾਈ ਸੁਭਅੰਗਾ।। ੧੬।।
ਤਿਨ ਰਸਨਾ ਤੇ ਜੋ ਜੋ ਭਾਖਾ।। ਸੋ ਲਿਖਨੇ ਕੀ ਲਗੀ ਭਿਲਾਖਾ।।
ਮਿਲੇ ਜੈਸ ਬਿਧਿ ਗੁਰ ਕੋ ਜਾਈ।। ਸੋ ਸਾਖੀ ਤਿਨ ਆਦਿ ਸੁਣਾਈ।। ੧੭।।

**ਦੋਹਰਾ।।**

ਇਸ ਬਿਧਿ ਭਾਈ ਹਰਮੀਤ ਸਿੰਘ ਗਾਥਾ ਕਰਤ ਬਖਾਨ।।
ਭਲੇ ਹੋਇ ਇਮ ਭਾਗ ਮਮ ਨਾਮ ਕਿਯੋ ਗੁਰੰ ਦਾਨ।। ੧੮।।

**ਚੌਪਈ।।**

ਸੁਣੀਯੇ ਧਿਆਨ ਸਿੰਘ ਮਮ ਪਿਆਰੇ।। ਗੁਰ ਕੀ ਮਹਿਮਾ ਅਗਮ ਅਪਾਰੇ।।
ਏਕ ਰਸਨ ਕਿਆ ਆਖਿ ਸੁਣਾਵੈ।। ਸੇਸ ਸਹਸ[੪] ਮੁਖੀ ਨਿਤ ਧਿਆਵੈ।। ੧੯।।
ਰੰਚ ਸਮਾਨ ਅੰਤ ਨਹਿ ਪਾਵੈ।। ਏਕ ਸੇਸ ਕਿਆ ਕੋਟ[੫] ਜਿ ਗਾਵੈ।।
ਗੁਰ ਅਰਜਨ ਲਿਖਿਯੋ ਨਿਜ ਬੇਦ।। ਪਾਰ ਬ੍ਰਹਮ ਗੁਰ ਨਾਹੀ ਭੇਦ।। ੨੦।।
ਗੁਰ ਪ੍ਰਮੇਸ਼ਰ ਏਕੋ ਜਾਨ।। ਸਤਿਗੁਰ ਏ ਭੀ ਕੀਯੋ ਬਖਾਨ।।
ਗੁਰ ਪ੍ਰਭ ਕੀ ਹੈ ਉਸਤਤਿ ਜੇਤੀ।। ਕੌਣ ਕਹੈ ਮੈ ਜਾਣੋ ਤੇਤੀ।। ੨੧।।
ਕਛੁਕ ਚਰਿਤ ਜੋ ਨੈਣ ਨਿਹਾਰੇ ਤੋ ਢਿਗ[੬] ਸੋ ਹਮ ਕਰਤ ਉਚਾਰੇ।
ਜਿਸ ਬਿਧਿ ਲਗਨ ਮੋਹਿ ਕੌ ਲਾਗੀ।। ਮਿਲੇ ਸੰਤ ਸਤਿਗੁਰ ਵਡਭਾਗੀ।। ੨੨।।
ਮੈ ਕਰਤਾ ਥਾ ਬਨਜ ਬਪਾਰ।। ਗਿਆ ਆਸ ਇਵ ਘਰ ਸੇ ਧਾਰ।।
ਖਾਂਡ ਖਰੀਦ ਕਰੋ ਇਸ ਬੇਰਾ।। ਜਾ ਨਿਸ ਕੀਯੋ ਸ਼ੇਰ ਗੜ ਡੇਰਾ।। ੨੩।।
ਪੀਰ ਬੰਦਗੀ ਕੋ ਤਹਿ ਮੇਲਾ।। ਮਾਨੁਖ ਨਾਰੀ ਅਧਿਕ ਸਕੇਲਾ[੭]।।
ਸਾਤ ਦਿਨਾਂ ਤਕ ਮੇਲਾ ਰਹਿਤਾ।। ਜਾਰਤ[੮] ਪੀਰ ਤੁਰਕ ਸਭ ਲਹਿਤਾ।। ੨੪।।

---

੧. ਮੰਗਤਾ　੨. ਬੋਲਿਆ　੩. ਛੋਟੀ
੪. ਹਜ਼ਾਰ　੫. ਕਰੋੜ　੬. ਨੇੜੇ
੭. ਇਕੱਠੇ ਹੋਣਾ　੮. ਦਰਸ਼ਨ ਕਰਨਾ

ਨਾਮਧਾਰੀਆਂ ਏਕ ਦੁਕਾਨ।। ਲਾਯੋ ਸਰਬ ਲੋਹ ਸਮਯਾਨ।।
ਚਕਰ ਕੜੇ ਬੇਸਾ ਕ੍ਰਿਪਾਨ।। ਸਿੰਘ ਗੁਰੂ ਕੇ ਬੜੇ ਸੁਜਾਨ। ੨੫।।
ਧਰਮ ਸਾਲ ਨਿਸ ਕੋ ਸੋ ਆਵੈ।। ਕੀਰਤਨ ਕੀ ਧੁਨਿ ਖੂਬ ਲਗਾਵੈ।।
ਢੋਲਕ ਛੈਂਣੇ ਕੈਂਸੀ ਤਾਲਾ।। ਗਾਵਤ ਹੀ ਹੁਇ ਮਸਤੀ ਹਾਲਾ।। ੨੬।।
ਏਕ ਉਮਰ ਥੋਰੀ ਕਾ ਬਾਲ।। ਗਾਵੈ ਗੁਰ ਕੇ ਸਬਦ ਰਸਾਲ।।
ਕਛ ਕੜਾ ਸੀਧਾ ਦਸਤਾਰਾ।। ਮਾਲਾ ਊਨ ਗਰੇ ਗੁਰ ਪਿਆਰਾ।। ੨੭।।
ਬਾਲਕ ਹੋਵੈ ਨਿਤ ਮਸਤਾਨਾ।। ਲੋਗ ਕਰਤ ਇਮ ਬਾਤ ਬਖਾਨਾ।।
ਤਿਸ ਦਿਨ ਭੀ ਹੂਆ ਮਸਤਾਨਾ।। ਬੇਸੁਧ ਖੇਲ ਦੇਖ ਭਗਵਾਨਾ।। ੨੮।।
ਪਾਸ ਅੰਗੀਠਾ ਆਗ ਜਰੰਤਾ੨।। ਤਿਸ ਮੈ ਪਰੇ ਨ ਕੋ ਪਕਰੰਤਾ।
ਏਕ ਬਾਰ ਗਿਰਿਓ ਤਹਿ ਜਾਨ।। ਮੈ ਜਾਤਾ ਇਸ ਨਿਕਸ ਪ੍ਰਾਨ।। ੨੯।।
ਚਿੰਤਾਵਾਨ ਉਠਿਓ ਬਿਨ ਦੇਰ।। ਬਾਲਕ ਨਿਕਸ ਖੇਲਤਾ ਫੇਰ।।
ਬਾਲ ਨ ਵਾਂਕਾ ਆਗ ਜਰਾਯੋ।। ਪਾਣੀ ਇਨ ਕੋ ਕਹਾਂ ਡੁਬਾਯੋ।। ੩੦।।
ਐਸੀ ਜਿਸ ਗੁਰ ਕੀ ਹੈ ਬਾਣੀ।। ਤਿਸ ਪਗ ਪਰੋਂ ਸਿਦਕ ਮਨ ਠਾਣੀ।
ਬਾਲਕ ਜੌਂ ਨਿਰਭੈ ਹੁਇ ਖੇਲੇ।। ਬੜੇ ਤੋ ਫਿਰਤ ਹੋਇ ਅਲਬੇਲੇ।। ੩੧।।

**ਦੋਹਰਾ।।**

ਦੇਖਤ ਬਾਲ ਕ੍ਰਿਪਾਲ* ਕੋ ਧਿਆਨ ਸਿੰਘ ਮਮ ਮੀਤ।।
ਪ੍ਰੇਮ ਲਗੋ ਗੁਰ ਦਰਸ ਕੋ ਕਹਿਓ ਸਿੰਘ ਹਰਿਮੀਤ।। ੩੨।।

**ਚੌਪਈ।।**

ਪਿਆ ਭੋਗ ਪੜ ਸੋਹਿਲਾ ਜਬੈ।। ਮੈ ਤਿਨ ਸੰਗ ਪੂਛਿਓ ਤਬੈ।।
ਤੁਮ ਸਿਖ ਭਾਈ ਜੀ ਕਿਸ ਕੇਰੇ।। ਅਜਬ ਤੌਰ ਤੁਮਰੇ ਮੈ ਹੇਰੇ।। ੩੩।।
ਬਾਲਕ ਬੀਚ ਪੜਾ ਜੋ ਆਗ।। ਸੜਾ ਨਾਹਿ ਇਹ ਪੂਰਨ ਭਾਗ।।
ਬੋਲੇ ਭਾਈ ਸਬਦ ਚਰਿਤਰ।। ਡੂਬੇ ਜਾਲੇ ਆਗ ਨ ਮਿਤਰ।। ੩੪।।
ਪੁਨਿ ਕਹਾ ਕੌਣ ਕਹਾ ਕੇ ਵਾਸੀ। ਕੌਣ ਗੁਰੂ ਐਸੋ ਸੁਖ ਰਾਸੀ।।
ਸ੍ਰੀ ਅੰਮ੍ਰਿਤਸਰ ਕੇ ਬਾਸਿੰਦੇ।। ਸਿੰਘ ਨਾਮਧਾਰੀ ਹਮ ਹੁੰਦੇ।। ੩੫।।

**ਦੋਹਰਾ।।**

ਗ੍ਰਾਮ ਠਾਮ ਗੁਰ ਨਾਮ ਕੋ ਲਿਯੋ ਪਤਾ ਸਬ ਟੇਰ।।
ਜਾਮ ਅਰਾਮ ਨ ਕਾਮ ਤਾਮ ਭਾਵੇ ਰਾਮ ਨ ਦੇਰ।। ੩੬।।

---

੧. ਉੱਤਮ        ੨. ਜਲਣਾ (ਅੱਗ ਦਾ ਬਲਣਾ)

*ਕ੍ਰਿਪਾਲ, ਬਾਲਕੇ ਦਾ ਨਾਮ ਸੀ ਜੋ ਬਾਦ ਵਿਚ ਸਤਿਗੁਰੂ ਦੇ ਸਾਦਿਕ ਸਿੱਖ ਭਾਈ ਕ੍ਰਿਪਾਲ ਸਿੰਘ ਜੀ ਹੋਏ ਹਨ। ਅੰਮ੍ਰਿਤਸਰ ਜੀ ਵਿਚ ਮੁਨਿਆਰੀ ਦੀ ਦੁਕਾਨ ਆਪ ਦੀ ਹੀ ਸੀ। ਆਪ ਨੇ ਹੀ ਇਕ ਵਡੀ ਮੱਟੀ ਜਲ ਭਰਨ ਵਾਲੀ ਸ੍ਰੀ ਭੈਣੀ ਸਾਹਿਬ ਦੇ ਲੰਗਰ ਵਿਚ ਭੇਜੀ ਸੀ।

**ਚੌਪਈ।।**

ਗੁਰੂ ਰਾਮ ਸਿੰਘ ਨਾਮ ਅਲਾਯੋ।। ਸਾਹਿਬ ਭੈਣੀ ਗ੍ਰਾਮ ਬਤਾਯੋ।।
ਅਜਮਤ[੧] ਵੰਤ ਬਹੁਤ ਗੁਰ ਪੂਰਨ।। ਬਿਨਾ ਦੇਰ ਜਾ ਮਿਲ ਸਿਖ ਤੂਰਨ।। ੩੭।।
ਇਸ ਪ੍ਰਕਾਰ ਜਬ ਉਨ ਉਪਦੇਸਾ।। ਮੈ ਉਠ ਚਲਾ ਗੁਰੂ ਕੇ ਦੇਸਾ।।
ਮਾਰਗ ਮਾਹਿ ਖਾਂਡ ਮੁਲ ਲੀਨੀ।। ਚੌਂਦਾਂ ਸੌ ਕੀ ਪੂਰੀ ਕੀਨੀ।। ੩੮।।
ਬੋਰੀ ਭਰੀ ਰਾਖ ਇਕ ਜਾਇ।। ਸਾਰਬਾਨ[੨] ਕੇ ਜੁੰਮੇ ਲਾਇ।।
ਫੇਰ ਲਗਾ ਢੂੰਢਨ ਅਸਵਾਰੀ।। ਬਿਨਾ ਦੇਰ ਜਾਵੋਂ ਗੁਰਦ੍ਵਾਰੀ।। ੩੯।।
ਸਾਹਿਬਜਾਦਾ ਇਕ ਮੁਹਿ ਨਾਲ।। ਬੰਗੇ ਗ੍ਰਾਮ, ਥਕੇ ਹਮ ਭਾਲ।।
ਕੋਇ ਨ ਮਿਲੀ ਮੋਹਿ ਅਸਵਾਰੀ।। ਬੈਠੇ ਏਕ ਤਲਾਬ ਕਿਨਾਰੀ।। ੪੦।।
ਡੋਲਾ ਮਨ ਅਬ ਜਾਤੇ ਨਾਹੀ।। ਫੇਰ ਕਬੀ ਜਾਵੈ ਗੁਰ ਪਾਹੀ।।
ਤਤ ਛਿਨ ਆਗੇ ਨੈਨਨ ਕੇਰੇ।। ਘੋਰਾ ਤੇ ਨਰ ਇਕ ਹਮ ਹੇਰੇ[੩]।। ੪੧।।
ਸਾਹਿਬਜਾਦੇ ਸਾਥ ਹੁਲਾਸ।। ਪੂਛਾ ਨੈ ਕੈਸ ਅਸ੍ਵ[੪] ਤੁਝ ਪਾਸ।।
ਬੋਲਾ ਆਹਿ ਕਰਾਏ ਦਾਰ।। ਦੇਵੇ ਜੋ ਸੋ ਹੋਇ ਅਸਵਾਰ।। ੪੨।।
ਮੋਕੋ ਕਹਾ ਕਰੋ ਅਸਵਾਰੀ।। ਬਿਨਾ ਦੇਰ ਚਾਲੋ ਗੁਰਦ੍ਵਾਰੀ।।
ਮੇਰਾ ਮਨ ਡੋਲੇ ਇਤ ਊਤ।। ਖਾਂਡ ਭਰੀ ਅਬ ਬੜਾ ਕਸੂਤ।। ੪੩।
ਆਹਿ ਬਲੋਚ ਬਗਾਨੇ ਪੂਤ।। ਪਰੇ ਕੋਇ ਮਤ ਤਸਕਰ[੫] ਦੂਤ।।
ਸਾਹਿਬਜਾਦੇ ਯੋ ਮੁਖ ਪ੍ਰਾਹੀ।। ਲੈ ਭਾਈ ਚੜ੍ਹ ਡੋਲੋ ਨਾਹੀ।। ੪੪।।

**ਦੋਹਰਾ।।**

ਭੁਜ ਫੜ ਘੋੜੇ ਵਾਲੜੇ ਮੋਕੋ ਲੀਆ ਉਠਾਇ।।
ਦੇਰ ਨ ਚੰਗੀ ਖਾਲਸਾ ਸਾਧੂ ਗੁਰ ਮਿਲਿ ਭਾਇ।। ੪੫।।

**ਸੋਰਠਾ।।**

ਹੈ ਪਰ ਲਿਯਾ ਚੜ੍ਹਾਇ ਏਤੀ ਕਹਿ ਸਿਖਿਆ ਭਲੀ।।
ਦੇਵੋਂ ਅਬੈ ਪੁਚਾਇ ਭੈਣੀ ਸਾਹਿਬ ਕੇ ਵਿਖੇ।। ੪੬।।
ਮਿਲੀਏ ਕਿਸ ਪ੍ਰਕਾਰ ਮੈ ਮਗ ਚਿਤਵਤ ਜਾਤ ਥਾ।।
ਕਹੇ ਜੋ ਰਾਮ ਮ੍ਰਿਗਾਰ ਲੱਜਾ ਤਾਕੋ ਨਾਮ ਨਿਜ।। ੪੭।।

**ਚੌਪਈ।।**

ਪਹੁੰਚਜੋ ਜਬ ਸਤਿਗੁਰ ਕੇ ਪੌਰ[੬]।। ਤਪ ਕਰਤੇ ਬਾਢੀ ਸਿਰਮੌਰ।।
ਔਧ ਪੁਰੀ[੭] ਸਮ ਪੁਰ ਗੁਰਦ੍ਵਾਰਾ।। ਮਾਨੋ ਨਾਮ ਰੂਪ ਤਨ ਧਾਰਾ।। ੪੮।।
ਦਰਸਨ ਜਬ ਸਤਿਗੁਰ ਕਾ ਪਾਇਆ।। ਰਾਮ ਕ੍ਰਿਸਨ ਨਾਨਕ ਹਰਿ ਰਾਇਆ।।
ਗੋਬਿੰਦ ਕੇਹਰ ਕੇਹਰ ਰੂਪ।। ਗੁਰੂ ਰਾਮ ਸਿੰਘ ਦਿਖੇ ਅਨੂਪ।। ੪੯।।

---

੧. ਕਰਾਮਾਤ ੨. ਊਠਾਂ ਵਾਲੇ (ਭਾੜਾ ਢੋਣ ਵਾਲੇ) ੩. ਵੇਖੇ
੪. ਘੋੜੇ ੫. ਚੋਰ ੬. ਦਰਵਾਜਾ
੭. ਅਯੁੱਧਿਆ

ਕਬਿੱਤ।।

ਕੁਸਲ ਨਿਵਾਸੀ ਮਾਨੋ ਸੂਖਨ ਕੇ ਰਾਸੀ[੧]
ਕਿਧੋ ਦੂਖਨ ਬਿਨਾਸੀ ਜਗ ਮਾਹਿ ਪ੍ਰਗਟਾਇ ਹੈ।।
ਚੇਤਨ ਹੁਲਾਸੀ ਠੀਕ ਕਾਟੇ ਜਮ ਫਾਸੀ ਅਹੇ
ਮਾਯਾ ਜਾਕੀ ਦਾਸੀ ਬੇਦ ਨਿਤਹਿ ਜਿਸ ਗਾਏ ਹੈ।।
ਸੀਆ ਪਤੀ ਰਾਮ ਅਹੇ ਦਾਸਨ ਅਰਾਮ ਇਕੇ
ਦੇਵਨ ਕੇ ਕਾਮ ਅਵਤਾਰ ਧਾਰ ਆਏ ਹੈ।।
ਦੇਖਤ ਅਨੰਦੇ ਮਿਲੇ ਪੂਰਨਾ ਕੋ ਚੰਦੇ ਹਾਥ
ਬੰਦੇ ਬਿਨੈ ਸੰਦੇ ਬੰਦੇ ਗੁਰੂ ਜੀ ਕੇ ਪਾਇ ਹੈਂ।। ੫੦।।
ਪਤਲੀ ਸੀ ਮੂਰਤਿ ਵਾ ਲਾਂਬੀ ਸੁਭ ਸੂਰਤ
ਸੋ ਕਾਮਨਾ ਕੇ ਪੂਰਤ ਜਪਾਇ ਰਾਮ ਹਰਿ ਹੈ।।
ਸੁੰਦਰ ਪਿਆਰੇ ਨੈਨ ਕਰਤ ਰਸਾਲ ਬੈਨ
ਇਛ ਫਲ ਦੈਨ ਕਾਮ ਧੈਨ ਸੁਰ ਤਰ ਹੈ।।
ਲਾਂਬੀ ਭੁਜਾ ਜਾਇ ਫਲੀ ਅੰਗੁਰੀ[੨] ਰਵਾਹਿ ਪਗ
ਪੰਕਜ[੩] ਸਰਾਹਿ ਤੇ ਮਿਟਾਹਿ ਜਮ ਡਰ ਹੈ।।
ਗਲੇ ਊਨ ਮਾਲਾ ਸ੍ਵੇਤ ਬਾਨਾ ਹੈ ਨਿਰਾਲਾ ਮਨੋ
ਹੰਸ ਹੂੰ ਕੀ ਚਾਲਾ ਸਿੰਘ ਜਾਕੇ ਏਕ ਸਰ ਹੈ।। ੫੧।।
ਗੁਰੂ ਜੀ ਕੋ ਗ੍ਰਾਮ ਧਾਮ ਸੁੰਦਰ ਭਿਰਾਮ[੪] ਦੋਇ
ਲੋਕਨ ਅਰਾਮ ਜਹਾ ਸਦਹੀ ਦਿਖਾਇ ਹੈ।।
ਆਠ ਜਾਮ ਰਾਮ ਹੀ ਕੋ ਨਾਮ ਸੁ ਬਿਕੁੰਠ ਸਾਮ
ਕਲਿ ਦਾਮ ਕਟ ਖਾਮ,[੫] ਕਾਮਨਾ ਕੇ ਪਾਇ ਹੈ।।
ਕੀਰਤ ਵ ਬਾਨੀ ਜਹਾਂ ਕਹਾਂ ਪਰਤ ਕਾਨੀ ਕਹੂੰ
ਪਾਪ ਕੀ ਨਿਸ਼ਾਨੀ ਨਹਿ ਦਾਨੀ ਜਾਨੀ ਜਾਇ ਹੈ।।
ਏਕ ਦਿਸਾ ਘੋਰਨ ਤਬੇਲਾ ਜੋ ਮਹੇਲਾ[੬] ਖਾਤ ਏਕ
ਦਿਸਾ ਦੇਗ ਸੰਤ ਖਾਲਸਾ ਅਚਾਇ ਹੈ।। ੫੨।।

ਦੋਹਰਾ।।

ਅਚਰਜ ਭੇ ਹਰਿਮੀਤ ਸਿੰਘ ਦੇਖ ਚਰਿਤ੍ਰ ਅਪਾਰ।।
ਜਾਣਾ ਨਿਸਚੇ ਇਹੋ ਹੈ ਪੂਰਨ ਗੁਰ ਅਵਤਾਰ।। ੫੩।।

---

੧. ਦੇਣ ਵਾਲੀ ੨. ਉਂਗਲੀ ੩. ਕਮਲ
੪. ਸੁੰਦਰ ੫. ਝੂਠੀ
੬. ਨਿਹਾਰੀਆਂ (ਘੋੜਿਆਂ ਨੂੰ ਦਿੱਤੀ ਜਾਣ ਵਾਲੀ ਖੁਰਾਕ) ੭. ਗਲੇਫੀ ਹੋਈ

### ਚੌਪਈ।।

ਧੁਨਿ ਸਬਦਨ ਕੀ ਜਹ ਕਹ ਲਾਗੀ।। ਸੰਗਤ ਸਭੀ ਪ੍ਰੇਮ ਰਸ ਪਾਗੀ[੧]।।
ਕੋ ਸਿਖ ਲੰਗਰ ਕੋ ਜਲ ਭਰਈ।। ਕੋ ਦੇਗਾ ਕੋ ਪੰਖਾ ਕਰਈ।। ੫੪।।
ਕੋਇ ਪਕਾਵੈ ਕੋਇ ਛਕਾਵੈ।। ਪਰ ਮੁਖ ਸੇ ਬਾਣੀ ਗੁਰ ਗਾਵੈ।।
ਗੁਰ ਨਾਨਕ ਕੇ ਸਬਦ ਰਸਾਲਾ[੧]।। ਪੜ੍ਹਤ ਸੁਨਤ ਹਰਿ ਜਨ ਸਭ ਕਾਲਾ।। ੫੫।।

### ਦੋਹਰਾ।।

ਬੈਠੇ ਸਤਿਗੁਰੂ ਰਾਮ ਸਿੰਘ ਆਪ ਦਿਵਾਨ ਲਗਾਇ।।
ਦੇਵਪੁਰੀ ਮੈਂ ਇੰਦ ਜਿਵ ਤਾਰਕ ਮੰਡਲ ਗਾਇ।। ੫੬।।
ਦੇਸ ਬਿਦੇਸੀ ਖਾਲਸਾ ਧਰੈ ਉਪਾਇਨ ਪਾਇ।।
ਦੋ ਕਰ ਜੋਰੇ ਬੰਦਨਾ ਕਰਹੈ ਸੀਸ ਝੁਕਾਇ।। ੫੭।।

### ਚੌਪਈ।।

ਏਕ ਰੁਪਈਆ ਵਾ ਪਰਸਾਦ।। ਮੈਂ ਭੀ ਭੇਟ ਧਰੀ ਮਰਯਾਦ।।
ਬੜੀ ਭੀੜ ਕੁਛ ਅੰਤ ਨ ਆਵੈ।। ਸਤਿ ਸ੍ਰੀ ਅਕਾਲ ਗਜਾਵੈ।। ੫੮।।
ਬਾਣੀ ਢੋਲਕ ਛੈਣੇ ਸੰਗ।। ਪੜ੍ਹੈਂ ਸਿੰਘ ਬਹੁ ਲਾਗਿਓ ਰੰਗ।।
ਸਬਦ ਤਾਲ ਸੋ ਸਮਸਰ ਹੋਵੈ।। ਬੇਧਤ[੨] ਰਿਦਾ ਪਾਪ ਗਨ ਖੋਵੈ।। ੫੯।।
ਕਿਤੇ ਛੁਡਾਵਤ ਦੁਨੀਆਂ ਪਾਸਾ।। ਸਾਚੇ ਪੰਥ ਚਲਾਵੈ ਖਾਸਾ।।
ਗੁਰੂ ਰਾਮ ਸਿੰਘ ਬੀਚ ਸੁਹੰਤੇ।। ਤਾਰਕ ਜੱਗ ਰਟਾਵੈ ਮੰਤੇ[੩]।। ੬੦।।
ਐਸੀ ਮੌਜ ਫੌਜ ਕੇ ਵਾਲੀ।। ਮਸਤ ਗੰਭੀਰ ਤਬ੍ਹਾ[੪] ਲੌ ਬਾਲੀ[੫]।।
ਸੋਗ ਹਰਖ ਤੇ ਸਦਾ ਅਤੀਤਾ।। ਗੁਰ ਦਸਵੇਂ ਕੀ ਧਾਰੀ ਰੀਤਾ।। ੬੧।।
ਬਾਰ ਬਾਰ ਜੈਕਾਰਾ ਗਾਜੈ।। ਸੁਣਤ ਜਿਸੈ ਭੈ ਜਮ ਕੋ ਭਾਜੈ।
ਬੀਚ ਦਿਵਾਨ ਫਿਰੈ ਮਸਤਾਨੇ।। ਮੈਂ ਮੋਹਿਤ ਹੋਯੋ ਤਿਸ ਥਾਨੇ।। ੬੨।।
ਛੋੜਨ ਕੋ ਚਿਤ ਚਾਹੈ ਨਾਹੀ। ਯੌਂ ਆਵੈ ਮਨ ਰਹੋਂ ਇਥਾਂਹੀ।
ਮਾਨੋ ਇਹੁ ਬੈਕੁੰਠ ਸਥਾਨ।। ਬੈਠੇ ਆਪ ਵਿਸ਼ਨੂ ਭਗਵਾਨ।। ੬੩।।
ਅਨਹਦ ਬਾਜੇ ਬਜਤ ਦ੍ਵਾਰੇ[੬]।। ਅਚਰਜ ਤੇ ਅਚਰਜ ਮਨ ਧਾਰੇ।
ਕਿਸੀ ਚੀਜ ਕੀ ਊਹਾਂ ਨ ਤੋਟ।। ਜੋ ਦੇਖਾ ਸੋ ਸਰਬ ਅਤੋਟ।। ੬੪।।
ਸਬਦ ਅੰਨ ਅਸ੍ਵ ਮਹਿਖੀ[੭] ਧੈਨਾ[੮]।। ਬੈਲ ਗਾਡੀਆਂ ਊਂਟ ਫਿਰੈਨ।
ਚਲੇ ਹਾਟ ਬਿਨ ਤੋਲ ਤਰਾਜੂ।। ਪੂਰਨ ਕਾ ਪੂਰਨ ਸਭ ਸਾਜੂ।। ੬੫।।
ਕਈ ਸੈਂਕੜੇ ਸੰਗਤਿ ਆਵੈ।। ਸਬਦ ਅੰਨ ਮਨ ਭਾਵਤ ਪਾਵੈ।
ਮੈ ਭੀ ਮਨ ਮੈ ਐਸ ਵਿਚਾਰੀ।। 'ਤਾਰੈਂਗੇ ਨਿਜ ਕਿਰਪਾ ਧਾਰੀ।। ੬੬।।
ਫੇਰ ਬਿਨੈ ਮੈ ਭੀ ਉਠ ਕਰੀ।। ਸੰਤਨ ਕੇ ਸੁਖ ਦਾਇਕ ਹਰੀ।।
ਕ੍ਰਿਪਾ ਸਿੰਧੁ ਪੂਰਨ ਅਵਤਾਰੇ।। ਮੈ ਡੂਬਤ ਸਾਗਰ ਸੰਸਾਰੇ।। ੬੭।।

---

੧. ਰਸ ਵਾਲਾ　　੨. ਵਿੰਨ੍ਹਣਾ　　੩. ਮੰਤ੍ਰ
੪. ਮਿਜ਼ਾਜ (ਸੁਭਾਅ)　　੫. ਬੇਪ੍ਰਵਾਹ
੬. ਦਰਵਾਜੇ ਤੇ ਹੱਦ-ਰਹਿਤ (ਬੇਅੰਤ) ਵਾਜੇ ਵੱਜਦੇ ਹਨ　　੭. ਮੱਝਾਂ
੮. ਗਊ

ਮੋਕੋ ਚਾੜ੍ਹੋ ਨਾਮੁ ਜਹਾਜ॥ ਪਾਵਨ ਪਤਿਤ ਬਿਰਦ ਕੀ ਲਾਜ॥
ਅਜਮਲ ਗਨਕਾ ਸਧਨ ਕਸਾਈ॥ ਤਾਰਤ ਤਾਹਿ ਅਵਾਰ ਨ ਲਾਈ। ੬੮॥
ਪਾਹਨ[1] ਸਾਗਰ ਮਹਿ ਜਿਵ ਤਾਰੇ॥ ਤਿਵ ਮੁਹਿ ਤਾਰੋ ਰਾਮ ਮੁਰਾਰੇ॥
ਦੀਨ ਮਨੋ ਜਬ ਬਿਨਤੀ ਠਾਨੀ॥ ਬੋਲੇ ਤਬ ਸਤਿਗੁਰ ਸੁਰ ਗਜਾਨੀ। ੬੯॥
ਤੋ ਕੋ ਮਿਲੇ ਨਾਮ ਕੀ ਦਾਤ॥ ਜੌ ਤੁਹਿ ਭਲੇ ਭਾਗ ਬਖਜਾਤ॥
ਆਜ ਰਹੋ ਈਹਾਂ ਤੁਮ ਭਾਈ॥ ਰਾਤ੍ਰ ਪਾਵੋ ਦਾਤ ਅਲਾਹੀ। ੭੦॥

**ਦੋਹਰਾ॥**

ਮੋਕੋ ਯੌ ਜਬ ਧਿਆਨ ਸਿੰਘ ਸਤਿਗੁਰ ਕਹੀ ਅਲਾਇ॥
ਮੇਰੇ ਉਰ[2] ਸੰਸਾ ਪੜਾ ਬੈਠਤ ਹੀ ਤਿਸ ਥਾਇ। ੭੧॥
ਮੈਂ ਜੋ ਭੇਟਾ ਧਰੀ ਹੈ ਦਮੜਾ ਵਾ ਪ੍ਰਸਾਦਿ॥
ਕਈ ਸੈਂਕੜੇ ਆਹਿ ਸਿਖ ਦੀਨ ਕਹਾ ਕੋ ਯਾਦ।੭੨॥

**ਚੌਪਈ॥**

ਸਤਿਗੁਰ ਮਨ ਮੇਰੇ ਕੀ ਜਾਨੀ॥ ਬੋਲਤ ਭਏ ਵਾਕ ਗੁਣ ਖਾਨੀ॥
ਇਕ ਇਕ ਦਮੜਾ ਪਕੜ ਉਠਾਯੋ। ਯਿਹ ਕਾਕੋ ਯਿਹ ਕਾਕੋ[3] ਗਾਯੋ॥ ੭੩॥
ਸੂਬੇ ਸਿੰਘ ਗੁਰੂ ਕੇ ਪਾਸ॥ ਦਿਯਾ ਭੇਵ[4] ਨਿਰਨੈ ਕਰ ਖਾਸ॥
ਮੋ ਦਿਸ ਦਿਖ ਕਰ ਗਿਰਾ[5] ਅਲਾਈ॥ ਇਸ ਕਾ ਆਹਿ ਰੁਪੱਯਾ ਭਾਈ॥ ੭੪॥
ਸੂਬੇ ਗੁਰ ਕਰ ਦੀਨ ਰੁਪੱਯਾ॥ ਬੋਲੇ ਤੋ ਜੱਸਾ ਸਿੰਘ ਜੱਯਾ[6]॥
ਤੋਕੋ ਪੰਥ ਖਰਚ ਹੁਇ ਲੋੜੇ॥ ਤੇਰਾ ਦਮੜਾ ਦੇ ਤੁਝ ਮੋੜੇ॥ ੭੫॥
ਪ੍ਰਭ ਜੀ ਦਯਾ ਦੀਨ ਜਨ ਚਾਹੇ॥ ਇਤ ਉਤ ਕਰੋ ਆਪ ਨਿਰਬਾਹੇ॥
ਕੋਇ ਨ ਕਮੀ ਬਹੁਤ ਕੁਛ ਦੀਆਂ॥ ਤੇਰਾ ਦੀਆ ਸਭਨੀ ਲੀਆ॥ ੭੬॥
ਵਾਹਿ ਵਾਹਿ ਪ੍ਰਭ ਅੰਤਰ ਜਾਮੀ॥ ਲਖੋ ਆਪ ਘਟ ਘਟ ਕੀ ਸ੍ਵਾਮੀ॥
ਚੂਕ ਗਯੋ ਮਨ ਸੇ ਸਭ ਭਰਮ॥ ਪਾਏ ਗੁਰ ਪਰੇ ਸੁਭ ਕਰਮ॥ ੭੭॥
ਰਾਤ ਭਰੀ ਕੀਨੀ ਤਬ ਦਾਤ॥ ਰਾਤ ਮਿਟੀ ਹੋਈ ਪ੍ਰਭਾਤ*॥
ਲੋਕ ਕਹੇਂ ਜੋ ਤੁਰਕ ਕਲਾਮ॥ ਮੋਕੋ ਮਿਲਾ ਮੰਤ ਸੁਖ ਧਾਮ॥ ੭੮॥
ਦੈ ਕਰ ਮੰਤ ਸੋ ਯੌ ਫੁਰਮਾਈ॥ ਬੈਠ ਜਪੋ ਘਰੀਆਂ ਦੋ ਢਾਈ[7]॥
ਸ੍ਵਾਸ ਸ੍ਵਾਸ ਕਰ ਯਾਦ ਚਿਤਾਰੋ॥ ਸਭ ਸੁਖ ਦੇਵੈ ਰਖਹਿ ਸੁਖਾਰੋ॥ ੭੯॥
ਸਭ ਸਿਖਿਆ ਆਛੇ ਸਮਝਾਈ॥ ਮਾਸ ਸ਼ਰਾਬ ਵਿਕਰਮ ਛੁਡਾਈ॥
ਮੈਂ ਬੈਠਜੋ ਗੁਰ ਬਾਹਰ ਆਏ॥ ਊਠੋ ਨਹਿ ਮੈਂ ਬਿਨਾ ਬੁਲਾਏ॥ ੮੦॥
ਇਹ ਨਿਸਚਾ ਮੈਂ ਮਨ ਮੈਂ ਠਾਨਾ॥ ਲਗਾ ਮੰਤ ਗੁਰ ਜਪਨ ਨਿਧਾਨਾ॥
ਢਾਈ ਘੜੀਆਂ ਭਈ ਬਿਤੀਤ॥ ਬੋਲੇ ਗੁਰ ਹੇ ਸਿੰਘ ਹਰਮੀਤ॥ ੮੧॥

---

੧. ਪੱਥਰ　　੨. ਹਿਰਦਾ　　੩. ਕਿਸ ਕਿਸ ਦਾ
੪. ਭੇਤ　　੫. ਆਵਾਜ਼
੬. ਜੱਸਾ ਸਿੰਘ ਦਾ ਜਾਇਆ ਹੋਇਆ (ਸ੍ਰੀ ਸਤਿਗੁਰੂ ਰਾਮ ਸਿੰਘ ਜੀ)
੭. ਦੋ ਢਾਈ ਘੜੀਆਂ (ਸਮਾਂ)
*ਅਗਿਆਨ ਰੂਪੀ ਹਨੇਰਾ ਦੂਰ ਹੋ ਕੇ ਗਿਆਨ ਦਾ ਪ੍ਰਕਾਸ਼ (ਚਾਨਣਾ) ਹੋ ਗਿਆ।

ਬਾਹਰ ਆ ਬੈਠੇ ਗੁਰ ਪਿਆਰੇ।। ਮੈ ਅਬ ਤੁਝ ਕੋ ਕੀਆ ਹਕਾਰੇ।।
ਹੋਯੋ ਸੁਣਤੇ ਹੀ ਹੈਰਾਨ। ਗੁਰੂ ਰਾਮ ਸਿੰਘ ਜਾਣੀ ਜਾਣ।। ੮੨।।
ਮੋ ਮਨ ਕੀ ਲਖ ਮੋਹਿ ਬੁਲਾਯੋ।। ਨਿਕਸ ਨਿੰਮ੍ਰ ਪਗ ਸੀਸ ਨਿਵਾਯੋ।
ਕਾਰਨ ਕਰਨ ਹਾਰ ਗੁਰ ਮਿਲੇ। ਦੇਖਤ ਹੀ ਮਨ ਮੀਟਾ ਖਿਲੇ[1]।। ੮੩।।

ਦੋਹਰਾ।

ਮਿਲਾ ਮੰਤ ਯੌ ਧਿਆਨ ਸਿੰਘ ਲਾਲ ਅਮੋਲਕ ਮੋਹਿ।।
ਗੁਰ ਚਰਿਤ੍ਰ ਜੇ ਜੇ ਦਿਖੇ ਔਰ ਸੁਣਾਵੋ ਤੋਹਿ।। ੮੪।।
ਯੌ ਭਾਖੀ ਹਰਿਮੀਤ ਸਿੰਘ ਗੁਰੂ ਸੈਲ[2] ਕੀ ਗਾਥ।।
ਆਗੇ ਭਾਖੈ ਸੋ ਲਿਖੋਂ ਸੁਣੋ ਮੀਤ ਹਿਤ ਸਾਥ।। ੮੫।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਹਰਮੀਤ ਸਿੰਘ ਸਿਖ ਹੋਵਨ ਪ੍ਰਸੰਗ ਬਰਨਨੰ ਨਾਮ ਸਪਤਮੋ ਧਿਆਇ।।

---

੧. ਮੀਟਿਆ ਹੋਇਆ ਮਨ ਖਿਲ ਗਿਆ

੨. ਸਫਰ (ਪੈਂਡਾ)

# ਅਸ਼ਟਮੋ ਧਿਆਇ

**ਕਬਿੱਤ।**

ਕਾਰਨ ਕਰਨ ਪ੍ਰਭੁ ਤਾਰਨ ਤਰਨ ਪ੍ਰਭੁ
ਦੁਖ ਕੇ ਹਰਨ[1] ਪ੍ਰਭੁ ਕੌਣ ਲਖੇ ਗਤਿ ਕੋ।।
ਸੁੰਦਰ ਸੁਜਾਨ ਹਰੀ ਰੂਪ ਭਗਵਾਨ ਪ੍ਰਭ
ਜਾਣੀ ਜਾਣ ਸਭ ਲਖੇ ਦੀਨ ਕਹਾ ਮਤਿ ਕੋ।।
ਬਾਣ ਕਲਿਆਣ ਵਾ ਨਿਤਾਣੇ ਤਾਣ ਜਾਣ ਸਦ
ਭਗਤਿ ਕਾਮਨ ਬਾਨ ਹਰੇਂ ਪਤਿ ਰਤਿ ਕੋ।।
ਅਹੋ ਬਲਿਹਾਰੀ ਕੋਟ ਬੰਦਨਾ ਹਮਾਰੀ ਹਰੀ
ਰਾਇ ਦੁਖ ਟਾਰੀ ਧਿਆਨ ਸਿੰਘ ਗੁਰੂ ਸਤਿ ਕੋ।। ੧।।

**ਸੋਰਠਾ।।**

ਯੌ ਫਿਰ ਕਰਤ ਬਖਾਨ ਕਥਾ ਭਾਈ ਹਰਿਮੀਤ ਸਿੰਘ।।
ਸਾਖੀ ਗੁਰ ਕਲਿਆਣ ਕਰੈ ਸਿਦਕ ਜੋ ਧਾਰ ਹੀ।। ੨।।

**ਚੌਪਈ।।**

ਸਤਿਗੁਰ ਥਿਰੈ[2] ਦੀਵਾਨ ਲਗਾਈ।। ਢੌਲਕ ਛੈਣੇ ਮੌਜ ਬਨਾਈ।।
ਸਿੰਘ ਲਾਂਗਰੀ ਲੰਗਰ ਲਾਗੇ।। ਸੇਵਾ ਨਿਜ ਨਿਜ ਕਰਤ ਸੁਭਾਗੇ।। ੩।।
ਪੰਚਾਮ੍ਰਿਤ[3] ਫੁਲਕੇ ਅਰ ਭਾਜੇ।। ਰੋਜ ਬਨਾਵਤ ਅਨਿਕ ਤਰਾਂ ਜੇ।।
ਕਈ ਜੋਤ ਗਾਡੀ ਵ ਖਰਾਸ।। ਮੈਦਾ ਲਕੜੀ ਕਰਤੇ ਰਾਸ।। ੪।।
ਮਾਲ ਅਸ੍ਵ ਤ੍ਰਿਣ ਅੰਨ ਨਿਹਾਰੀ।। ਦੌਰ ਦੌਰ ਕਰਤੇ ਸਭ ਕਾਰੀ।।
ਆਪੋ ਅਪਨੇ ਰੁਝੇ ਕਾਮ।। ਪ੍ਰੇਮੀ ਗੁਰ ਕੇ ਸਿਖ ਭਿ ਰਾਮ।। ੫।।
ਲੰਗਰ ਤਿਆਰ ਕਰੀ ਅਰਦਾਸ।। ਅਚਨ ਹੇਤ ਗਏ ਗੁਰ ਸੁਖ ਰਾਸ।।
ਲਗੀ ਸੈਂਕੜੇ ਸੰਗਤਿ ਪੰਗਤ।। ਚੜੀ ਸ਼ਾਮ ਘਟ ਬਰਖਾ ਰੰਗਤ।। ੬।।
ਛਕਾ ਅੰਨ ਗੁਰ ਆਨ ਪ੍ਰਸੰਨ।। ਪਲੰਘ ਥਿਰੇ ਜਾ ਹਿਤ ਸੋਵੰਨ।।
ਲਗੀ ਹੋਨ ਤਬ ਬਰਖਾ ਭਾਰੀ।। ਮੇਰੇ ਮਨ ਕੋ ਲਗੀ ਦੁਖਾਰੀ।। ੭।।
ਪਰੈ ਖਾਂਡ ਪਰ ਸਰਬਤ ਹੋਈ।। ਚੌਦਾਂ ਸੌ ਹੀ ਦਮੜਾ ਖੋਈ।।
ਕੌਡੀ ਏਕ ਹਾਥ ਨਹੀ ਆਵੈ।। ਸਭ ਸਰਬਤ ਹੋਇ ਵਹਿ ਵਹਿ ਜਾਵੈ।। ੮।।
ਤੇ ਬਲੋਚ ਕਿਛ ਸਾਰ ਨ ਲੈਂਗੇ।। ਗ੍ਰਾਮ ਗਏ ਕੋ ਲੋਕ ਹਸੈਂਗੇ।।
ਇਕ ਹੋਵੇ ਏਤਾ ਨੁਕਸਾਨ।। ਦੂਤੀਆ ਤਾਨ੍ਹਾਂ ਸਗਲ ਜਹਾਨ।। ੯ ।।

---

੧. ਦੂਰ ਕਰਨਾ ੨. ਬੈਠੇ ੩. ਕੜਾਹ ਪ੍ਰਸ਼ਾਦ

ਹੋਇ ਸਹਾਈ ਸਤਿਗੁਰ ਮੇਰੇ।। ਪੂਰਨ ਕਲਾਵਾਨ[੧] ਜੋ ਹੇਰੇ[੨]।।
ਮੋਕੋ ਬਨੀ ਬਹੁਤ ਲਾਚਾਰੀ।। ਕਰੋਂ ਬੇਨਤੀ ਪ੍ਰਭੂ ਅਗਾਰੀ।। ੧੦।।
ਖਬਰ ਖਾਂਡ ਅਬਹੀ ਜਾ ਲੈਹੈਂ।। ਚਾਰਾ ਆਪਨੋ ਜੇ ਬਚ ਜੈਹੈ।।
ਐਸਾ ਮੈ ਮਨ ਮਤਾ ਪਕਾਇ।। ਚਲਾ ਤਾਹਿ ਜਹਿ ਥਿਰ ਜਗ ਰਾਇ।। ੧੧।।
ਆਹਿ ਤਬੇਲੇ ਦਿਸ ਜੋ ਪੌਰ[੩]।। ਪ੍ਰਭੂ ਬਿਰਾਜਮਾਨ ਤਿਸ ਠੌਰ[੪]।।
ਜਹਿ ਦਿਸ ਗੁਰ ਪਗ ਕੰਜ ਨਿਹਾਰੇ।। ਜੋਰੇ ਕਰ ਚਿੰਤਾ ਮਨ ਧਾਰੇ।। ੧੨।।
ਤੂਸਨ[੫] ਖੜਾ ਨ ਬੋਲ ਸਕੈਹੋਂ।। ਊਠੈਂਗੇ ਗੁਰ ਅਰਜ ਕਰੈਹੋਂ।।
ਪ੍ਰਭੂ ਘਟ ਘਟ ਕੀ ਜਾਨਨ ਹਾਰੇ।। ਬੋਲੇ-ਸਿੰਘ ਹਰਿ ਮੀਤ ਪਿਆਰੇ।। ੧੩।।
ਈਹਾਂ ਕੌਣ ਕਾਜ ਤੂੰ ਖੜਾ।। ਚਿੰਤਾਵਾਨ ਹੋਇ ਮਨ ਬੜਾ।।
ਦੁਇ ਕਰ ਜੋਰੇ ਅਰਜ ਗੁਜਾਰੀ।। 'ਮੋਕੋ ਆਗਿਆ ਦੇਹੁ ਮੁਰਾਰੀ।। ੧੪।।
ਮੋਲ ਖਾਂਡ ਲੈ ਮੈ ਧਰ ਆਇਆ।। ਆਹਿ ਮਦਾਨ ਨ ਤੰਬੂ ਸਾਇਆ।।
ਛੋੜੀ ਤਾਹਿ ਬਲੋਚਨ[੬] ਧਿਆਨ।। ਪੂਤ ਬਿਗਾਨੇ ਲਾਭ ਨ ਹਾਨ।। ੧੫।।
ਲਵੋਂ ਜਾਇ ਕਿਛ ਤਾਕੀ ਸਾਰਾ।। ਸਾਈਆਂ ਵਾਲਾ ਕਰਸਾਂ ਚਾਰਾ।।
ਏਤੀ ਵਰਖਾ ਤਾਂ ਪਰ ਹੋਸੀ।। ਇਕ ਹਜਾਰ ਚਾਰ ਸੌ ਖੋਸੀ।। ੧੬।।
ਗੁਰ ਦਰਸਨ ਤਨ ਤਾਪ[੭] ਨਿਵਾਰੇ।। ਮੋਕੋ ਇਹ ਚਿੰਤਾ ਤਨ ਜਾਰੇ।'।
ਤੌ ਬੋਲੇ ਮੁਸਕਾਇ ਗੁਸਾਈ।। ਤੇਰੇ ਰਖਵਾਲੇ ਗੁਰ ਸਾਂਈ।। ੧੭।।
ਗੁਰ ਦਰਸਨ ਕੋ ਜੋ ਚਲ ਆਵੈ।। ਸਤਿਗੁਰ ਰਾਖਾ ਤਾਹਿ ਸਦਾਵੈ।।
ਤਾਤੀ ਵਾਉ ਨ ਲਾਗਨ ਦੇਈ।। ਦਰਸਨ ਕੋ ਆਵਤ ਹੈ ਜੇਈ।। ੧੮।।
ਮੇਘ[੮] ਉਰੇਰੇ ਖਾਂਡ ਪਰੇਰੇ।। ਬਾਦਲ ਹੁਕਮ ਨ ਜਾਏ ਅਗੇਰੇ।।
ਤੂ ਨਿਸਚਿੰਤ ਬੈਠ ਰਹੁ ਭਾਈ।। ਮੇਘ ਹਟੈ ਤੋ ਤੂੰ ਫਿਰ ਜਾਈ।। ੧੯।।
ਪੂਨਾ ਕਾਮ ਗੁਰ ਘਰ ਕੇ ਕੇਤੇ।। ਦੈ ਦਮੜੇ ਭੇਜੈਂ ਸਿਖ ਕੇਤੇ।।
ਤੋ ਦਿਸ ਸਸਤੇ ਊਂਟ ਬਿਕਾਵੈ।। ਲੈ ਦੇਹੁ ਮੋਲ ਸਿੰਘ ਜਬ ਆਵੈ।। ੨੦।।
ਸਤਿ ਬਚਨ ਕਹਿ ਜੋਰੇ ਪਾਨ[੯]।। ਫੇਰ ਪਰਾ ਜਾ ਖੰਡ ਧਿਆਨ।।
ਸ਼ਾਂਤੀ ਕੁਛ ਕੁਛ ਫੇਰ ਉਦਾਸੀ।। ਰੋਗੀ ਕੋ ਜਿਵ ਵੈਦ ਹੁਲਾਸੀ।। ੨੧।।
ਦੇ ਧੀਰਜ ਪਰ ਤਾਹਿ ਨ ਆਵੈ।। ਠੀਕ ਜਹਾ ਤਕ ਰੋਗ ਨ ਜਾਵੈ।।
ਦੇਖੋਂ ਜਬ ਬਰਖਾ ਕਾ ਪਾਨੀ।। ਊਹਾਂ ਨ ਹੋਸੀ ਖਾਂਡ ਨਿਸ਼ਾਨੀ।। ੨੨।।
ਵਾਕ ਗੁਰੂ ਕੇ ਜਬ ਚਿਤਿ ਆਵੈ।। ਸ਼ਾਂਤੀ ਤਬ ਕਿਛ ਮਨ ਹੋ ਜਾਵੈ।।
ਸੋਗ ਹਰਖ ਚਿਤਵਨ ਚਿਤ ਮੇਰੇ।। ਲੈ ਆਗਿਆ ਮਗ ਪੜਾ ਸਵੇਰੇ।। ੨੩।।
ਮਿਲਾ ਸਿੰਘ ਇਕ ਰਾਹਿ ਅਜੀਬ।। ਬਿਰਧ ਪੁਸਾਕੀ ਬਹੁਤ ਗ੍ਰੀਬ।।
ਵਾਹਿਗੁਰੂ ਕੀ ਫਤੇ ਬੁਲਾਈ।। ਪੂਛਤ ਮੋ ਕੋ ਹੈ ਗੁਰ ਭਾਈ।। ੨੪।।

---

੧. ਸ਼ਕਤੀਵਾਨ ੨. ਵੇਖੇ ੩. ਦਰਵੱਜਾ
੪. ਸਥਾਨ ੫. ਚੁੱਪ ੬. ਬਲੋਚਿਸਤਾਨ ਦਾ ਵਾਸੀ
੭. ਦੁੱਖ ੮. ਬੱਦਲ ੯. ਹੱਥ

ਕਹਾ ਗਯੋ ਥੋ ਵਾ ਕਿਤ ਕਾਜ॥ ਮੈ ਬੋਲਾ ਦਰਸ਼ਨ ਮਹਾਰਾਜ॥
ਪੁਰਾ[੧] ਗੁਰ ਨਿਜ ਨੈਨਨ ਚੀਨਾ॥ ਦੇ ਮੰਤਰ ਗੁਰ ਕਾਰਜ ਕੀਨਾ॥ ੨੫॥
ਸਤਿਗੁਰ ਰਾਮ ਸਿੰਘ ਜੀ ਨਾਮ॥ ਸਾਹਿਬ ਭੈਣੀ ਜਾਕੋ ਗ੍ਰਾਮ॥
ਕਾਰਜ ਨਾਮ ਦਰਸ ਗੁਰ ਕੀਆ॥ ਪੁਨ ਖਟ ਪਟੀ ਏਕ ਮਮ ਜੀਆ[੨]॥ ੨੬॥
ਏਕ ਹਜਾਰ ਚਾਰ ਸੌ ਕੇਰੀ॥ ਖਾਂਡ ਖਰੀਦ ਪਈ ਹੈ ਮੇਰੀ॥
ਹੋ ਗਈ ਹੋਗੁ ਖਰਾਬ ਸੁਇ ਭਾਈ॥ ਮੋਕੋ ਹਰ ਦਮ ਇਹ ਗਮ ਖਾਈ॥ ੨੭॥
ਤਬ ਉਸ ਸਿਖ ਯੌ ਉਤਰ ਦੀਆ॥ ਸੀਤਲ ਰਾਖੋ ਅਪਨਾ ਹੀਆ[੩]॥
ਚੌਦਾ ਸੌ ਜੇ ਜਾਵੈ ਤੇਰਾ। ਠਾਈ ਸੈ ਕਾ ਜਿੰਮਾ ਮੇਰਾ॥ ੨੮॥
ਪੰਥ ਗੁਰੂ ਜੋ ਪੈਰ ਟਿਕਾਵੈ॥ ਤਾਕਾ ਰੋਮ ਨ ਕੋਇ ਦੁਖਾਵੈ॥
ਸ੍ਰੀ ਗੁਰੂ ਸਾਹਿਬ ਕੇ ਬੈਣ॥ ਯਾਦ ਕਰੋ ਮਮ ਸਾਜਨ ਸੈਣ॥ ੨੯॥
'ਮਾਨਸ ਕੀ ਕਹੁ ਕੇਤਕ ਬਾਤ॥ ਜਮ ਤੇ ਰਾਖੈ ਦੇ ਕਰ ਹਾਥ'॥
ਸਤਿਗੁਰ ਦੁਇ ਲੋਕਨ ਰਖਵਾਰੇ॥ ਸਿਦਕ ਕਰੋ ਭਾਈ ਗੁਰ ਪਿਆਰੇ॥
ਏਕ ਰਤੀ ਨਾ ਹੋਇ ਨੁਕਸਾਨਾ॥ ਭਜਨ ਕਰੋ ਉਰਿ ਗੁਰ ਕੋ ਧਿਆਨਾ॥ ੩੦॥
ਸਹੀ ਸਲਾਮਤ ਬਨਜ ਤੁਮਾਰਾ॥ ਕੌਤਕ ਗੁਰ ਕੋ ਜਗ ਸੇ ਨਿਆਰਾ॥
ਦੇ ਇਸ ਬਿਧਿ ਸਿਖ ਮੋਕੋ ਧੀਰ॥ ਚਲਾ ਪਾਇ ਨਿਜ ਪੰਥ ਵਹੀਰ॥ ੩੧॥
ਮੈਂ ਗੁਣ ਗਾਵਤ ਮਗ ਮੈਂ ਚਲਾ॥ ਜਾਨੂ ਕੇ ਸਮ ਮੇਘਨ ਜਲਾ॥
ਤੂਰਨ ਚਲਾ ਜਾਤ ਬੜ ਚਿੰਤਾ॥ ਕਈ ਭਾਂਤ ਕੀ ਸੋਚ ਉਠੰਤਾ॥ ੩੨॥

ਦੋਹਰਾ॥

ਏਤੀ ਬਰਖਾ ਕੇ ਹੁਤੇ ਖਾਂਡ ਬਚੀ ਕਿਮ ਹੋਇ॥
ਕਿਆ ਜਾਣੇ ਕਿਛ ਸਤਿਗੁਰੂ ਕਿਰਪਾ ਕਰਿ ਹੈ ਸੋਇ॥ ੩੩॥

ਚੌਪਈ॥

ਸੋਚਤ ਸਾਚ ਚਲਾ ਨਿਜ ਡੇਰੇ॥ ਪੈਂਡਾ ਜਬ ਦੋ ਕੋਸ ਉਰੇਰੇ॥
ਬੂੰਦ ਨ ਏਕ ਤਹਾਂ ਦ੍ਰਿਸਟਾਵੈ॥ ਉਡਤ ਖਾਕ ਤਿਹ ਮਗ ਮੈਂ ਜਾਵੈ॥ ੩੪॥
ਦੇਖ ਚਰਿਤ ਮੈਂ ਭਾ ਬਿਸਮਾਦ॥ ਵਾਕ ਆਏ ਸਤਿਗੁਰ ਕੇ ਯਾਦ॥
ਗੁਰ ਰਖਵਾਲੇ ਸਿਖਨ ਠੀਕ॥ ਲੋਕ ਪਰਲੋਕ ਰਖੇ ਤਹਕੀਕ[੪]॥ ੩੫॥
ਇਹ ਕੁਦਰਤ ਕੁਈ ਪ੍ਰਭ ਵਰਤਾਈ॥ ਗੁਰੂ ਰਾਮ ਸਿੰਘ ਰਾਜਨ ਰਾਈ॥
ਕਹੇ ਬੈਨ ਤਹਿ ਖਾਂਡ ਨ ਭੀਜੈ॥ ਸੋ ਅਬ ਸਾਚੈ ਸਾਚ ਪਤੀਜੈ॥ ੩੬॥
ਬੋਰੀ ਖਾਂਡ ਲਦਾਈ ਸਾਰੀ॥ ਆਏ ਨਿਜ ਗ੍ਰਿਹ ਕੋ ਕਰ ਤਿਆਰੀ॥
ਪ੍ਰੀਤ ਲਗੀ ਗੁਰ ਪਗ ਪਰ ਮੋਰੀ॥ ਮੀਨ ਜਲਾ ਵਾ ਚੰਦ ਚਕੋਰੀ॥ ੩੭॥

---

੧. ਸ਼ਰਬ ਸ਼ਕਤੀਵਾਨ ੨. ਫੇਰ ਮੇਰੇ ਮਨ ਵਿੱਚ ਇਕ ਬੇਚੈਨੀ ਜਿਹੀ ਹੋਈ
੩. ਹਿਰਦਾ ੪. ਚੰਗੀ ਤਰ੍ਹਾਂ

ਚਾਤ੍ਰਿਕ ਸ੍ਵਾਂਤੀ ਬੂੰਦ ਪਿਆਸਾ।। ਬਾਰਕ ਜਿਵੈ ਮਾਤ ਪਿਤ ਆਸਾ।।
ਤਿਵ ਦਰਸਨ ਕੈ ਮੋ ਮਨ ਚਾਹੇ।। ਦੀਦ ਕਰੋਂ ਊਟਨ ਛਡ ਰਾਹੇ।। ੩੮।।
ਜਾਵੋ ਫਿਰ ਹਟ ਗੁਰ ਪੁਰ ਹੀ ਕੋ।। ਲਗੇ ਨ ਭਲਾ ਆਨ ਕਿਛ ਜੀ ਕੋ।।
ਗੁਰ ਦਰਸਨ ਬਿਨ ਚੈਨ ਨ ਆਵੈ।। ਘੇਰੀ ਮਾਯਾ ਘਰ ਕੋ ਲਿਆਵੈ।। ੩੯।।
ਮੈਂ ਚਾਹੋ ਗੁਰ ਪੁਰ ਕੋ ਜਯੋ।। ਇਤ ਇਕ ਸੁਤਰ ਤਾਹਿ ਗਿਰਾ[1] ਪੱਯੋ।।
ਛੰਭ ਕਿਨਾਰੇ ਗਿਰਿਓ ਊਟ।। ਮੈਂ ਜਾਤਾ ਟਾਂਗਿਸ ਗਈ ਟੂਟ।। ੪੦।।
ਮਰੇ ਊਟ ਜਲ ਬੋਰੀ ਪਈ।। ਮੂਰਤਿ ਗੁਰ ਉਰ ਮੈਂ ਧਰ ਲਈ।।
ਤੇਰੀ ਰਖ ਤੇਰੀ ਰਖ ਬੋਲਾ।। ਬਹੁਤ ਤਸੱਲੀ ਪਰ ਕੁਛ ਡੋਲਾ।। ੪੧।।
ਬੋਰੀ ਊਟ ਦੋਇ ਰਖ ਲੀਨੇ।। ਅਚਰਜ ਤੇ ਅਚਰਜ ਹੀ ਚੀਨੇ।।
ਮੋ ਕੋ ਘੜੀ ਨ ਏਕ ਅਰਾਮ।। ਕਬ ਦਰਸੋਂ ਗੁਰ ਕੇਹਰ ਰਾਮ[2]।। ੪੨।।
ਸਿਖਨ ਕੇ ਰਖਵਾਲੇ ਸ੍ਵਾਮੀ।। ਗੁਰੂ ਧੰਨ ਹੈ ਅੰਤ੍ਰਜਾਮੀ।।
ਪਾਇਕ ਜਾਚਕ ਕੇ ਦਾਤਾਰਾ।। ਦੇਵਤ ਹੈ ਸਭ ਦਾਤ ਉਦਾਰਾ।। ੪੩।।
ਕੋ ਦੁਰਲੱਭ ਚੀਜ ਨਹਿ ਜਗ ਮੇਂ।। ਮਿਲੇ ਨ ਸੰਤ ਗੁਰੂ ਕੇ ਪਗ ਮੇਂ।।
ਤਾਂਤੇ ਯੋਂ ਪਰਤੱਖ ਨਿਹਾਰਾ।। ਕੀਨੀ ਰਖਿਆ ਕੇਤੀ ਬਾਰਾ।। ੪੪।।
ਮੈਂ ਬਲਿਹਾਰੀ ਲਖ ਲਖ ਵਾਰੀ।। ਮੂਰਤਿ ਗੁਰੂ ਰਾਮ ਸਿੰਘ ਪਿਆਰੀ।।
ਦੈ ਕਰ ਲੋਕਿਤ ਬਿਪਤਾ ਕਾਟੇ।। ਰਾਇ ਧਰਮ ਨਿਸਚੇ ਖਤ ਫਾਟੇ।। ੪੫।।
ਲਗੀ ਪੀਕ[3] ਡਾਢੀ ਗੁਰ ਭਾਈ।। ਚਲੀਏ ਤਹਾਂ ਢਿਗ ਜੋਇ ਸਹਾਈ।।
ਕੋਇ ਨ ਰਾਖਾ ਜਿਸ ਥਲ ਹੋਵੈ।। ਕ੍ਰਿਪਾ ਕਰ ਰਾਖੈ ਸੁਖ ਸੋਵੈ।। ੪੬।।
ਆਏ ਪੰਥ ਉਲੰਘ ਨਿਜ ਗ੍ਰਾਮ।। ਚਿਤ ਗੁਰ ਦਰਸ ਕਰੋਂ ਗ੍ਰਿਹਿ ਕਾਮ।।
ਇਸ ਪ੍ਰਕਾਰ ਉਪਮਾ ਗੁਰ ਕੇਰੀ।। ਕਹੀ ਸਿੰਘ ਹਰਿਮੀਤ ਬਡੇਰੀ।। ੪੭।।

ਦੋਹਰਾ।।

ਦਾਨੀ ਚਾਰੋਂ ਵਸਤ ਕੋ[4] ਸਾਨੀ ਜਾਹਿ ਨ ਆਨ।।
ਬੰਦ ਦੂੰਦ[5] ਕਰ ਦੂੰਦ ਹਰਿ[6] ਰਾਖੈ ਸਿੰਘ ਧਿਆਨ।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਹਰਮੀਤ ਸਿੰਘ ਕੋ ਉਪਦੇਸ ਵ ਰਖਿਆ ਕਰਨ ਪ੍ਰਸੰਗ ਸੰਪੂਰਨੰ ਨਾਮ ਅਸ਼ਟਮੋ ਧਿਆਇ।।

---

੧. ਡਿੱਗਣਾ　੨. ਰਾਮ ਸਿੰਘ　੩. ਬ੍ਰਿਤੀ ਲਗਣੀ
੪. ਚਾਰੇ ਵਸਤਾਂ ਦੇਣ ਵਾਲੇ　੫. ਹਥ ਜੋੜ ਕੇ　੬. ਦੁਖ ਦੂਰ ਕਰਨਾ

# ਨਵਮੋ ਧਿਆਇ

ਦੋਹਰਾ।।

ਬਾਲ ਸਰੂਪੀ ਬਾਲ ਪਤਿ ਹੰਸ ਚਾਲ ਸੁਖ ਸਾਲ।।[1]
ਕ੍ਰਿਸਨ ਹਰੈ ਜੀਅ ਹਰੇ ਕਰ ਹਰੇ ਕ੍ਰਿਸਨ ਪਗ ਭਾਲ।। ੧।।[2]
ਤੇਜ ਬਲੀ ਗੁਰ ਆਠਮੋਂ ਆਠ ਸਾਲ ਬਯ ਜਾਹਿ।।
ਆਠ ਸਾਠ ਫਲ ਪਗ ਪਰੇ ਆਠ ਉਲੰਘ ਸੁਖ ਪਾਹਿ।। ੨।।
ਸੂਰ[3] ਚਰੇ ਉਡ ਨਿਸ[4] ਸਸਾ[5] ਤਮ ਨਿਸਚਰ ਹੋਇ ਦੂਰ।।
ਤਿਵ ਗੁਰ ਛੌਨੀ ਮੂਰਤੀ ਬੰਦੋਂ ਦੋਖਨ ਚੂਰ।। ੩।।
ਕੋ ਦਿਨ ਗੁਜਰੇ ਚਿਤਵਤਾ ਗੁਰ ਸਾਚੇ ਬਚ ਜੋਇ।।
ਊਂਟਨ ਹੇਤ ਖਰੀਦਨੇ ਆਏ ਸਿੰਘ ਨ ਸੋਇ।। ੪।।
ਯਾਦ ਕਰਤ ਹਰਮੀਤ ਸਿੰਘ ਪਾਂਚ ਸਿੰਘ ਤਬ ਆਇ।।
ਊਂਟਨ ਹਿਤ ਆ ਮਿਲੇ ਜਬ ਸੇਵਾ ਕੀਨ ਸੁਭਾਇ।। ੫।।

ਚੌਪਈ।।

ਮਿਲ ਕਰ ਲਾਗੇ ਕਰਨ ਤਲਾਸ।। ਦੋਇ ਹਜਾਰ ਰੁਪੱਯਾ ਪਾਸ।।
ਸੁਤਰ ਨ ਆਵੇ ਹਾਥ ਹਮਾਰੇ।। ਢੂੰਢ ਢੂੰਢ ਦਿਨ ਕੇਤੇ ਹਾਰੇ।। ੬।।
ਮੈ ਹੋਇਓ ਬਡ ਲੱਜਾਵਾਨ।। ਮੂਰਤਿ ਗੁਰ ਕੀ ਧਰ ਉਰ ਧਿਆਨ।।
ਪਾਨ ਜੋਰ ਅਰਦਾਸਾ ਕੀਆ।। ਬੈਨ ਗੁਰੂ ਕੇ ਚਿਤ ਕਰ ਜੀਆ।। ੭।।

ਦੋਹਰਾ

ਆਪੇ ਹੀ ਪ੍ਰਭ ਰਾਖਤਾ ਭਗਤਨ ਕੀ ਆਨ।।
ਜੋ ਜੋ ਚਿਵਤਿਹ ਸੰਤ ਜਨ ਸੋ ਲੇਤਾ ਮਾਨ।।
ਸਤਿਗੁਰ ਤੇਰੀ ਮੂਰਤੀ ਆਇ ਰੂਪ ਕਲਜਾਨ।।
ਲਾਜ ਰਖੋ ਨਿਜ ਬਿਰਦ ਕੀ ਰਾਮ ਮ੍ਰਿਗਿੰਦ ਸੁਜਾਨ।। ੮।।

ਚੌਪਈ।।

ਮੈਂ ਜੋ ਬਚਨ ਆਪ ਢਿਗ ਕੀਆ।। ਊਂਟ ਖਰੀਦਨ ਸੁਫਲ ਨ ਥੀਆ।।
ਪਾਂਚੋ ਸਿਖ ਹਟੇ ਕਿਆ ਕਹਿੰਗੇ।। ਊਂਟਨ ਬਿਨ ਜਬ ਪੀਛੇ ਜਹਿੰਗੇ।। ੯।।
ਮੈਂ ਰਾਵਰ[6] ਦਰਸਨ ਜਬ ਆਵੋਂ।। ਊਂਟ ਨ ਮਿਲੇ ਤ ਮੁਖ ਲਜਾਵੋਂ।।
ਮੋਰੀ ਪਤਿ ਰਾਖੋ ਗੁਰ ਸ੍ਵਾਮੀ।। ਵਾਕ ਨਿਭੈ ਪ੍ਰਭ ਅੰਤਰਜਾਮੀ।। ੧੦।।

---

੧. ਬਾਲਕ ਰੂਪ, ਮਾਇਆ ਦਾ ਪਤੀ, ਜਿਸ ਦੀ ਚਾਲ ਹੰਸ ਵਰਗੀ ਅਤੇ ਸੁਖਾਂ ਦਾ ਘਰ ਹੈ।
੨. ਕਾਲੇ (ਪਾਪਾਂ) ਨੂੰ ਦੂਰ ਕਰਦਾ ਹੈ, ਜੀਵਾਂ ਨੂੰ ਹਰੇ ਕਰਦਾ ਹੈ, ਗੁਰੂ ਹਰਿ ਕ੍ਰਿਸ਼ਨ ਦੇ ਚਰਨਾਂ ਤੇ ਮੱਥਾ ਧਰੋ।
੩. ਸੂਰਜ    ੪. ਰਾਤ    ੫. ਚੰਦ੍ਰਮਾ    ੬. ਹੇ ਪਾਤਸ਼ਾਹ

ਸੁਣੀ ਬੇਨਤੀ ਸਤਿਗੁਰ ਮੋਰੀ।। ਗ੍ਰਾਮ ਸ਼ੇਰਗੜ ਪਹੁੰਚੇ ਜੋਰੀ।।
ਪਰੀ ਰੈਨ ਹਮ ਊਹਾਂ ਸੋਏ।। ਤਾਰੇ ਗਿਣਤ ਗਿਣਤ ਦਿਨ ਹੋਏ।। ੧੧।।
ਮੋਰੀ ਪਲਕ ਪਲਕ ਨਾ ਲਾਗੀ।। ਚਿੰਤਾ ਮਨ ਗੁਰ ਪਗ ਹਿਤ ਪਾਗੀ।।
ਕਿਆ ਜਾਨੈ ਕਿਵ ਪਤਿ ਰਹਿ ਮੇਰੀ।। ਨਿਸ ਗੁਜਰੀ ਜਬ ਹੋਤ ਸਵੇਰੀ।। ੧੨।।
ਕੁਦਰਤ ਸੇ ਪਈ ਹਲ ਚਲ ਸਾਰੀ।। ਲਾਮ ਲਗੀ ਦਿਹਲੀ ਕੋ ਭਾਰੀ।।
ਊਂਟ ਪਕਰ ਗੋਰੇ ਲਈ ਜਾਵੇਂ।। ਦੂਰ ਦੂਰ ਤੇ ਪਕੜ ਮੰਗਾਵੇਂ।। ੧੩।।
ਇਹ ਸੁਣ ਸਾਰੇ ਊਂਟਾਂ ਵਾਲੇ।। ਬੈਠੇ ਆਇ ਹਮਾਰੇ ਦੁਆਲੇ।।
ਸਾਂਝ ਪਈ ਹਮ ਕੇ ਸਭ ਗਿਰਦੇ।। ਗਰਜ਼ ਮੰਦ ਹੋਇ ਕੇਤੇ ਫਿਰਦੇ।। ੧੪।।
ਆਪੋ ਅਪਣੇ ਚਾਰੇ ਲਾਵੇਂ।। ਊਂਟਨ ਸਿਫਤ ਵ ਮੋਲ ਸੁਨਾਵੇਂ।।
ਏਕ ਕਹੇ ਹਮਰੇ ਲੌ ਮੋਲ।। ਭਾਰ ਉਠਾਇ ਆਠ ਮਣ ਤੋਲ।। ੧੫।।
ਦੁਤੀਆ ਕਹੇ ਨਵੇ ਉਠ ਮੇਰੇ।। ਬੋਝ ਉਠਾਇ ਬਰਾਬਰ ਤੇਰੇ।।
ਦੇਵੋਂ ਸਸਤੇ ਮੋਲ ਇਨ ਹੀ ਕੋ।। ਮੋਕੋ ਜੋ ਦੇਵੈ ਸੋ ਨੀਕੋ।। ੧੬।।
ਬਾਤ ਇਨੋਂ ਕੀ ਫੇਰ ਨ ਸਕਹੈਂ।। ਸਾਚ ਕਹੇਂ ਹਮ ਝੂਠ ਨ ਬਕ ਹੈਂ।।
ਦਿਲੀ ਕੋ ਜੋ ਪਕੜੇ ਜਾਵੈ।। ਕੌਣ ਭਲਾਈ ਊਂਟ ਗਵਾਵੈ।। ੧੭।।
ਮੈ ਬਿਸਮੈ ਹੋਯੋ ਮਨ ਮਾਹੀ।। ਏਕ ਨ ਮਿਲੇ ਸੈਂਕੜੇ ਆਹੀ।।
ਇਹ ਕੁਦਰਤ ਕੁਈ ਪ੍ਰਭ ਵਰਤਾਈ।। ਵਾਕਾ ਖੇਲ ਨ ਲਖਿਜੇ ਜਾਈ।। ੧੮।।
ਦਸ ਦਸ ਦਮੜੇ ਇਕ ਇਕ ਕੇਰੇ।। ਮੋਲ ਘਟਾਇਆ ਹਮ ਤਿਸ ਬੇਰੇ।।
ਤੇ ਬਲੋਚ ਸਾਰੇ ਖੁਸ਼ ਹੋਏ।। ਲੇਤੇ ਜਾਣ ਨ ਬੋਲੇ ਕੋਏ।। ੧੯।।
ਅਠ ਦਸ ਸੁਤਰ ਖਰੀਦਨ ਕਰੇ।। ਬੈਨ ਗੁਰੂ ਕੇ ਰਿਦ ਮੋ ਧਰੇ।।
ਗ੍ਰੰਥ ਸਾਹਿਬ ਮੇ ਸਤਿਗੁਰ ਲਿਖਜੋ।। ਸੋ ਅਜ ਨਿਜ ਨੈਨਨ ਸੇ ਪਿਖਜੋ।। ੨੦।।
ਗੁਰ ਵਾਕ।। ਜਿਸ ਕਾ ਕਾਰਜ ਤਿਨਹੀ ਕੀਆ ਮਾਣਸ ਕਿਆ ਵੇਚਾਰਾ।।
ਏਕ ਨ ਮਿਲਤਾ ਢੂੰਢ ਰਹੇ ਥੇ ਅਬ ਮਿਲ ਗਹੇ ਅਠਾਰਾਂ।। ੨੧।।
ਕਹਿ ਧਿਆਨ ਸਿੰਘ ਐਸੇ ਗੁਰ ਥੀਂ ਜਾਨ ਜਿੰਦੜੀ ਵਾਰਾਂ।।
ਤਿਨ ਸਿਖੋਂ ਕੇ ਭੀ ਬਲਿਹਾਰੀ ਕਰੋਂ ਜੋ ਗੁਰ ਘਰ ਕਾਰਾਂ।। ੨੨।।
ਲੋਕ ਬਜਾਰਾਂ ਦੇ ਵਿਚ ਸਾਰੇ ਬੈਠੇ ਕਰਨ ਵਿਚਾਰਾਂ।।
ਊਂਟ ਛੁਡਾਇ ਭਾਈ ਹਰਮੀਤ ਸਿੰਘ ਮੋਲ ਲਏ ਸਤ ਯਾਰਾਂ।। ੨੩।।
ਏਕ ਕਹੈ ਸਿਖ ਦੀ ਨਹੀਂ ਤਾਕਤ ਪਿਛਲੇ ਗੁਰ ਦੀਆਂ ਕਾਰਾਂ।।
ਊਂਟ ਲੈਣ ਹਿਤ ਭੇਜਯੋ ਜਿਸਨੇ ਪਾਂਚ ਸਿੰਘ ਸਰਦਾਰਾਂ।। ੨੪।।
ਇਹ ਚਰਿਤ੍ਰ ਉਸਕਾ ਕੋਈ ਲਾਮ ਨਹੀਂ ਸਰਕਾਰਾਂ।।
ਨਾ ਕੋਈ ਦਿਲੀ ਊਠ ਫੜੀਂਦੇ ਨਹੀਂ ਭਾਰ ਬਰਦਾਰਾਂ।। ੨੫।।
ਕੰਨੀ ਸੁਣ ਹਰਮੀਤ ਸਿੰਘ ਕਹਿ ਵਾਹਿ ਵਾਹਿ ਗੁਰ ਪਿਆਰਾ।।
ਐਸੇ ਗੁਰ ਕੋ ਜਨ ਧਿਆਨ ਸਿੰਘ ਦੀਨ ਨਮੋ ਲਖ ਵਾਰਾਂ।। ੨੬।।

**ਨਾਰਾਜ ਛੰਦ।।**

ਸੁਨੰਤ ਥੋ ਜਿਸੋ ਗੁਰੂ ਸੁ ਤੈਸ ਹੀ ਨਿਹਾਰਿਓ।।
ਨਿਬਾਹਿ ਲਾਜ ਦਾਸ ਕਾਜ ਆਪਨੋ ਸਵਾਰਿਓ।।
ਮਿਟੰਤ ਪਾਪ ਕੋਟ ਗੁਰੂ ਰਾਮ ਸਿੰਘ ਧਾਰਿਓ।।
ਕਹਿ ਹਰਮੀਤ ਸਿੰਘ ਬਾਰ ਬਾਰ ਮੈ ਜੁਹਾਰਿਓ।। ੨੭।।

ਸੁ ਸੰਗ ਹੋਇ ਪਾਂਚ ਸਿੰਘ ਊਂਟਨ ਕਤਾਰਿਓ।।
ਅਮੇ ਸਰੰ ਅਏ ਪ੍ਰਭੂ ਸੁ ਜਾਇ ਨਮਸਕਾਰਿਓ।।
ਪੁਛੰਤ ਭੇ ਗਏ ਜਬੈ ਸੁ ਆਨਦੰ ਪਿਆਰਿਓ।।
ਕ੍ਰਿਪਾ ਖੁਸੀ ਅਹੇ ਗੁਰੋ ਵ ਊਂਟਨ ਦਿਖਾਰਿਓ।। ੨੮।।

**ਚੌਪਈ।।**

ਊਂਟ ਦਿਖੇ ਤੋ ਹੋਇ ਪਰਸੰਨ।। ਕਹਾ ਜਨਮ ਤੁਮ ਸਿਖੋ ਧੰਨ।।
ਔਰ ਦੇਖ ਸੂਬੇ ਸਿੰਘ ਖੁਸੀ।। ਮੋਲ ਲਿਆਏ ਸਸਤੇ ਤੁਸੀ।। ੨੯।।
ਸੇਵਾ ਗੁਰ ਜੋ ਮਨ ਸੇ ਕਰੈ।। ਦਯਾ ਦ੍ਰਿਸਟਿ ਪ੍ਰਭ ਤਾਪਰ ਧਰੈ।।
ਪੂਛਾ ਫਿਰ ਹਰਮੀਤ ਮ੍ਰਿਗਿੰਦਾ।। ਊਂਟ ਗਿਰਾ ਸਨ ਬੋਰੀ ਕੰਦਾ।। ੩੦।।
ਬਨਜ ਤੁਮਾਰਾ ਸਹੀ ਸਲਾਮਤ।। ਲੇ ਪਹੁੰਚਯੋ ਤਾਕੀ ਗੁਰ ਸਾਮਤ।।
ਇੰਦ ਨ ਵਰਖਾ ਕੀਨੀ ਵਾਹੀ। ਗੁਰ ਰਾਖੇ ਤੇਰੇ ਰਹਿ ਤਾਹੀ।। ੩੧।।

**ਦੋਹਰਾ।।**

ਅਚਰਜ ਸੁਣ ਕਰ ਵਚਨ ਇਹ ਭਾ ਹਰਮੀਤ ਮ੍ਰਿਗਰਾਜ।।
ਕੀਨੀ ਉਪਮਾ ਧੰਨ ਗੁਰ ਜਿਨੈ ਬਿਰਦ ਕੀ ਲਾਜ।। ੩੨।।
ਲਾਖੋਂ ਔਗੁਣ ਦਾਸ ਕੇ ਸਤਿਗੁਰ ਚਿਤਵੈ ਨਾਹਿ।।
ਪਾਵਨ ਪਤਤ ਸਦਾਇ ਹੈ ਬਿਪਤਾ ਕਾਟੈ ਤਾਹਿ।। ੩੩।।
ਆਗੇ ਸ੍ਰੀ ਗੁਰ ਸਭ ਕਹੀ ਜੋ ਬੀਤੀ ਥੀ ਬਾਤ।।
ਗਿਰਿਓ ਗੁਰ ਪਗ ਸੁਨਤ ਹੀ ਸਕਤਿਵੰਤ ਬਖਜਾਤ।। ੩੪।।
ਅੰਮ੍ਰਿਤ ਸਰ ਕੀ ਸਭ ਕਥਾ ਨਿਰਨੈ ਕਰੋਂ ਸੁਨਾਇ।।
ਸ੍ਰੋਤ ਕਰੀ ਜਿਵ ਧਿਆਨ ਸਿੰਘ ਗੁਰੂ ਰਾਮ ਸਿੰਘ ਧਿਆਇ।। ੩੫।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਸੁਤਰ ਮੋਲ ਲੇਨ ਪ੍ਰਸੰਗ ਸੰਪੂਰਨੰ ਨਵਮੋ ਅਧਿਆਇ।।

# ਦਸਮੋਂ ਧਿਆਇ

ਸੈਯਾ॥

ਦੀਨਨ ਕੇ ਦੁਖ ਦਾਹਿਨ[1] ਕੋ ਅਰਿ ਗਾਹਨ[2] ਵਾ ਸੁਖ ਸਾਰਨ[3] ਕੋ॥
ਪਾਪਨ ਮੂਲ ਉਖਾਰਨ ਕੋ ਨਿਜ ਸੰਤ ਧੰਮ ਉਬਾਰਨ ਕੋ॥
ਦੁਖ ਦਾਰਨ[4] ਮੇਟਨ ਕੇ ਹਿਤ ਵਾ ਧਰ ਕੇ ਸਭ ਭਾਰ ਉਤਾਰਨ ਕੋ॥
ਅਵਤਾਰਨ ਜੋ ਕਲ ਕੇ ਨਰਨਾਰ ਗੁਰ ਤੇਗ ਬਹਾਦਰ ਪਾਰਨ[5] ਕੋ॥ ੧॥

ਦੋਹਰਾ॥

ਗੁਰੂ ਰਾਮ ਸਿੰਘ ਸੁਧਾਸਰ[6] ਆਏ ਹੈ ਜਿਸ ਭਾਇ॥
ਸੁਣੋ ਸ੍ਰੋਤਾ ਕਾਨ ਦੇ ਜਿਹ ਬਿਧਿ ਕਹੀ ਸੁਣਾਇ॥ ੨॥

ਸੈਯਾ॥

ਵਾਹਿ ਸੁ ਰਾਮ ਮ੍ਰਿਗਿੰਦ ਗੁਰੂ ਜਸ ਚੰਦ ਜੋ ਤਾਤ ਅਨੰਦਹ ਮੂਰਤ॥
ਮੁਸਕਾਵਤ ਮੰਦ ਮੁਕੰਦ[7] ਜਬੈ ਸੁਖ ਕੰਦ[8] ਮਨੋ ਹਰਿ ਭਾਵਨ ਪੂਰਤ॥
ਪੂਜਤ ਇੰਦ ਨਰਿੰਦ[9] ਫਨਿੰਦ[10] ਜਪੈ ਜਨ ਬ੍ਰਿੰਦ ਸੁ ਗੋਬਿੰਦ ਸੂਰਤ॥
ਪਗ ਕੰਜ ਮਨਿੰਦ ਸੋ ਬੰਦਤ ਹੈ ਜਨ ਧਿਆਨ ਮ੍ਰਿਗਿੰਦ ਸਦਾ ਦੁਖ ਦੂਰਤ॥ ੩॥

ਚੌਪਈ॥

ਗਾਥ ਹਰਮੀਤ ਮ੍ਰਿਗਿੰਦ ਉਚਾਰੇ॥ ਸੁਣੋ ਸਿੰਘ ਸਤਿਗੁਰ ਕੇ ਪਿਆਰੇ॥
ਸ੍ਰੀ ਗੁਰ ਕੋ ਅੰਮ੍ਰਿਤਸਰ ਆਵਨ॥ ਕਾਤਕ ਦੀਪਮਾਲ ਮਨ ਭਾਵਨ॥ ੪॥
ਸੁਧ ਜਬੈ ਗੋਰਿਅਨ ਸੁਨ ਪਾਈ॥ ਲਗੇ ਕਰਾਵਨ ਸਹਿਰ ਸਫਾਈ॥
ਲਿਖਿਆ ਆਯਾ ਗੁਰੂ ਅਗਾਰੀ॥ ਸੰਗਤਿ ਭੀਰ ਹਮਰੇ ਸੰਗ ਭਾਰੀ॥ ੫॥
ਸੁੰਦਰ ਬਿਰਛ ਤਲਾਬ ਕਿਨਾਰੇ॥ ਊਹਾਂ ਕਰੋ ਸਫਾਈ ਸਾਰੇ॥
ਚਾਟੀ ਵਿੰਡ ਦਰਵਾਜੇ ਜੋਈ॥ ਆਹਿ ਪਸੰਦ ਜਾਇ ਹਮ ਸੋਈ॥ ੬॥
ਗੋਰਿਅਨ ਹੁਕਮ ਥਾਨਿਓ ਦੀਆ॥ ਕਰੋ ਸਫਾਈ ਜਹਾ ਗੁਰ ਜੀਆ॥
ਤਿਨੋ ਥਾਇ ਵਹ ਕੀਨ ਸਫਾਈ॥ ਕੇਤਕ ਬੰਦੇ ਦੀਏ ਲਗਾਈ॥ ੭॥
ਤੰਬੂ ਲਾਗੇ ਸਾਇਆਵਾਨ॥ ਪਲਗ ਡਸਾਇਓ ਸਿੰਘਨ ਆਨ॥
ਆਵਨ ਜਬ ਸੁਣਿਓ ਪ੍ਰਭ ਕੇਰਾ॥ ਮੈ ਭੀ ਜਾ ਪਹੁੰਚਿਓ ਤਿਸ ਬੇਰਾ॥ ੮॥

---

੧. ਸਾੜਣਾ (ਦੂਰ ਕਰਨਾ) ੨. ਮਾਰਣ ਵਾਲਾ
੩. (ਸਾਰ ਨ ਕੋ) ਸੁਖ ਦੇਣ ਵਾਲਾ ਕੋਈ ਨਹੀਂ ੪. ਕਠਿਨ
੫. ਪਾਰ ਨਾ ਕੋ (ਪਾਰਾਵਾਰ ਨਹੀਂ) ੬. ਅੰਮ੍ਰਿਤਸਰ ੭. ਮੁਕਤੀ ਦਾਤਾ
੮. ਮੂਲ ੯. ਰਾਜੇ ੧੦. ਸੇਸ਼ ਨਾਗ

ਮਹਾਰਾਜ ਰਾਜਨ ਪਤਿ ਰਾਈ॥ ਚੀਨੀ ਘੋੜੀ ਆਹਿ ਦੁੜਾਈ॥
ਸੂਬੇ ਸੰਗ ਤੁਰੰਗ ਸਵਾਰੇ॥ ਔਰ ਸਿਖ ਭੀ ਭੀੜਾ ਭਾਰੇ॥ ੯॥
ਪੂਰ[੧] ਰਹਿਯੋ ਨਭ[੨] ਧੂਰ ਉਡੰਤੀ॥ ਸੰਗਤਿ ਸਿੰਘਨ ਸੰਗ ਸੁਹੰਤੀ॥
ਪਲਘ ਬਿਰਾਜੇ ਸੁੰਦਰ ਰੂਰੇ[੩]॥ ਛੋਰ ਘੋਰਿ[੪] ਬੈਠੇ ਤਹਿ ਪੂਰੇ॥ ੧੦॥
ਬਹੁਤ ਫਰਾਖ ਦਿਵਾਨ ਮਦਾਨ॥ ਸਾਏਵਾਨ ਤਰੇ ਗੁਰੁ ਭਾਨ[੫]॥
ਦੂਰਹਿ ਦੂਰ ਸੰਗਤਾਂ ਸਾਰੇ॥ ਚੰਦ ਸਮਾਨ ਗਿਰਦ ਬਹੁ ਤਾਰੇ॥ ੧੧॥
ਦੇਵਪੁਰੀ ਮਧ ਮਾਨੋਂ ਇੰਦ॥ ਜੈਕਾਰੇ ਧੁਨ ਹੋਵੈ ਬ੍ਰਿੰਦ॥
ਕਰਤ ਭਜਨ ਸਭ ਤਹ ਨਰ ਨਾਰੀ॥ ਸੁਧ ਭਈ ਤਬ ਸ਼ਹਿਰ ਮਝਾਰੀ॥ ੧੨॥
ਲੋਕ ਉਪਾਇਨ ਰੰਗਾ ਰੰਗੇ॥ ਲਿਆਏ ਫਲ ਪਾਇਨ ਮੁਖ ਮੰਗੇ॥
ਬੰਦਨ ਕਰ ਕਰ ਸਰਬ ਸਰਾਹੀ॥ ਸਾਚੇ ਕਲਾਵਾਨ ਸਭ ਪ੍ਰਾਹੀ[੬]॥ ੧੩॥
ਮੂਰਤਿ ਧਰਮ ਏਕ ਇਨ ਧਾਰੀ॥ ਪਾਲਕ ਹਿੰਦ ਤੁਰਕਾਨਨ ਗਾਰੀ[੭]॥
ਬਹੁ ਵਿਕਰਮ ਤੇ ਲੋਕ ਹਟਾਇ॥ ਸਾਚ ਨਾਮ ਸੁਭ ਕਰਮਨ ਲਾਇ॥ ੧੪॥
ਪੂਜਨ ਬੰਦਨ ਮਾਨਨ ਜੋਗ॥ ਆਪ ਬਿਖੈ ਮਿਲ ਯੌਂ ਕਹਿ ਲੋਗ॥
ਕੀਰਤ ਭਜਨ ਬਗੀਚਾ ਖਿਲਾ॥ ਕਲੂ ਰੰਗ ਨਹਿ ਦੀਸੈ ਤਿਲਾ॥ ੧੫॥
ਮੈਂ ਬੰਦਨ ਕਰ ਬੈਠਿਓ ਪਾਸ॥ ਊਂਟ ਦਿਖੇ ਜੋ ਭਾ ਇਤਿਹਾਸ॥
ਸੋ ਮੈ ਪੀਛੇ ਕਹਿਓ ਸੁਣਾਇ॥ ਆਗੇ ਸੁਣੋ ਪ੍ਰਸੰਗ ਜਿਸ ਭਾਇ॥ ੧੬॥

**ਦੋਹਰਾ॥**

ਗੁਰਪੁਰ ਸੇ ਯੌਂ ਦਰਸ ਹਿਤ ਲੋਗ ਸੈਂਕੜੇ ਆਇ॥
ਮੇਰੇ ਬੈਠੇ ਹੀ ਤਬੈ ਇਹ ਤੀਨੋਂ ਤਹਿ ਆਇ॥ ੧੭॥
ਡਿਪਟੀ ਦੀਨਾ ਨਾਥ ਸੁਤ ਤਹਿਸੀਲ ਦਾਰ ਲੈ ਸੰਗ॥
ਬੂਆ ਸਿੰਘ ਦਿਵਾਨ ਜੋ ਲਵ ਪੁਰ ਛਾਪੇ ਰੰਗ॥ ੧੮॥

**ਚੌਪਈ॥**

ਤੀਨੋ ਰਖ ਪ੍ਰਸਾਦ ਉਪਾਇਨ॥ ਕਰੀ ਨਮੋ ਸਤਿਗੁਰ ਕੇ ਪਾਇਨ॥
ਡਿਪਟੀ ਆਦਿ ਸਰਬ ਪਰ ਖੁਸੀ॥ ਪੂਛਾ ਪ੍ਰਭੁ ਰਾਜੀ ਸਭ ਤੁਸੀ॥ ੧੯॥
ਮਹਾਰਾਜ ਹੈ ਮਿਹਰ ਤੁਮਾਰੀ॥ ਬਿਨੈ ਸਹਿਤ ਯੌਂ ਸਭਨ ਉਚਾਰੀ॥
ਭੀ ਡਿਪਟੀ ਗੁਰਿ ਪੂਛਤ ਭਏ॥ ਬਹੁਤ ਸਿਖ ਮਹਾਰਾਜ ਬਨਏ॥ ੨੦॥
ਤੁਰਕ ਸਿਖ ਭੀ ਹੋਗੁ ਬਨਾਇ॥ ਸਤਿਗੁਰ ਕਹੈਂ ਬਹੁਤ ਸਮੁਦਾਇ॥
ਉਨੋਂ ਕਹਾ ਕੋਈ ਈਹਾਂ ਅਹੇ॥ ਬੁਲਵਾਵਤ ਗੁਰ ਤਾਕੋ ਭਏ॥ ੨੧॥
ਇਕ ਕਸ਼ਮੀਰੀ ਸਿਖ ਥੋ ਵਾਹਿ॥ ਨਾਮ ਰਖਾ ਕਸ਼ਮੀਰ ਸਿੰਘ ਜਾਹਿ॥
ਸ੍ਰੀ ਅਕਾਲ ਗਜਾਯੋ ਊਚੈ॥ ਆਨ ਖੜਾ ਸਨਮੁਖ ਗੁਰ ਸੂਚੇ॥ ੨੨॥
ਬੋਲੇ ਪ੍ਰਭ ਇਹ ਤੁਰਕ ਸੁ ਜਾਮਾ॥ ਅਬ ਇਨ ਧਰਾ ਸਿੰਘ ਕੋ ਨਾਮਾ॥

---

੧. ਭਰਿਆ ਗਿਆ  ੨. ਆਕਾਸ਼  ੩. ਸੁੰਦਰ (ਉੱਤਮ)
੪. ਘੋੜੀਆਂ  ੫. ਸੂਰਜ  ੬. ਕਿਹਾ
੭. ਤੁਰਕਾਂ ਨੂੰ ਗਾਲਣ ਵਾਲਾ

ਤਬ ਡਿਪਟੀ ਯੌਂ ਬਿਨਤੀ ਕਹੀ।। ਸਾਚ ਗੁਰੂ ਇਹ ਕੇਹਰ ਸਹੀ।। ੨੩।।
ਜੈਸੋ ਬਨ ਮੈ ਸ਼ੇਰ ਬੁਕੰਤਾ।। ਤਿਵ ਨਿਰਭੈ ਆਕਾਲ ਗਜੰਤਾ।।
ਤਸੀਲਦਾਰ ਜਾਮਾ ਤੁਰਕਾਨੀ।। ਡਿਪਟੀ ਤਾ ਸੰਗ ਐਸੀ ਭਾਨੀ।। ੨੪।।
ਦੇਖੋ ਜੀ ਬਡ ਤੇਜ ਇਨੋਂ ਕਾ।। ਚਾਰ ਬਰਨ[1] ਲੇਂ ਨਾਮ ਜਿਨੋਂ ਕਾ।।
ਆਹਿ ਪ੍ਰਤਾਪੀ ਪੁਰਖ ਮਹਾਨ।। ਮਾਨਨੀਯ ਹੈਂ ਸਗਲ ਜਹਾਨ।। ੨੫।।
ਕਹੀ ਤਸੀਲਦਾਰ ਜੀ ਠੀਕ।। ਆਜ ਬਜੁਰਗ ਪੀਰ ਤਹਕੀਕ।।
ਬੀਚ ਜਮਾਨੇ ਐਸ ਅਲਾਹੀ।। ਯਾਦ ਕਰਾਇ ਤਰਕ ਗੁਮਰਾਹੀ।। ੨੬।।
ਕਾਮ ਖਾਮ[2] ਸਭ ਦਏ ਛੜਾਇ।। ਚੋਰੀ ਯਾਰੀ ਕੂੜ ਹਟਾਇ।।
ਬਹੁਤ ਨੇਕ ਰਸਤਾ ਨਿਜ ਸਿਖੀ।। ਕੀਓ ਬਤਾਵਨ ਭਲੀ ਸੁ ਦਿਖੀ।। ੨੭।।
ਸਤਿਗੁਰ ਭਾਖੇ ਹੁਕਮ ਅਕਾਲ।। 'ਪੰਖੀ ਪਸੁ ਦੇਹੁ ਸਬਦ ਰਸਾਲ'।।
ਚਾਹਤ ਹੋਂ ਪ੍ਰਭ ਹੁਕਮ ਬਜਾਇਆ।। ਕੀਟ ਹਸਤਿ ਤਕ ਨਾਮ ਜਪਾਇਆ।। ੨੮।।
ਵੇਲਾ ਇਹ ਫਿਰ ਹਾਥ ਨ ਆਵੈ।। ਅਬ ਕਾ ਬਿਛਰਾ ਬਹੁ ਦੁਖ ਪਾਵੈ।।
ਘੋਰ ਨਰਕ ਮੇਂ ਗੋਤੇ ਖਾਵੇ।। ਕੋਇ ਨ ਚਾਰਾ ਫੁਨਿ ਪਛੁਤਾਵੈ।। ੨੯।।
ਤੀਨੋ ਸੁਣ ਵਹਿ ਏਤੀ ਬਾਨੀ।। ਅਹੋ ਧੰਨ ਪ੍ਰਭ ਪੁਰਖ ਮਹਾਨੀ।।
ਦੀਸੈ ਆਨ ਨ ਕੋ ਤੁਮ ਸਾਨੀ।। ਪੂਰਨ ਸਰਬੱਗਜ ਬ੍ਰਹਮ ਗਿਆਨੀ।। ੩੦।।
ਨਾਮ ਰੂਪ ਤੁਮ ਧਰਾ ਸ੍ਰੀਰ।। ਕਾਟੋ ਦੁਹ ਲੋਕਨ ਕੀ ਪੀਰ।।
ਏਕ ਸਿਪਾਹੀ ਤਿਨ ਕੇ ਸਾਥ।। ਪੂਛਹਿ ਸਿੰਘ ਕਸ਼ਮੀਰਹਿ ਗਾਥ।। ੩੧।।
ਤੂੰ ਜੋ ਦੀਨ ਤਿਆਗ ਸਿੰਘ ਭਇਓ।। ਅਬ ਖੁਦਾਇ ਕੋ ਮਰਮ[3] ਸੋ ਲਹਿਓ।।
ਉਸਨੇ ਕਹਾ ਖ਼ੁਦਾ ਕੋ ਪਾਇਓ।। ਕਹਯੋ ਸਿਪਾਹੀ ਮੋਹਿ ਦਿਖਾਇਓ।। ੩੨।।
ਗੁਰ ਦਿਸ ਕਰ ਕਸ਼ਮੀਰ ਸਿੰਘ ਨੈਨ।। ਬੈਠਾ ਦੇਖ ਰਬ ਇਹ ਐਨ।।
ਲਿਖਾ ਗ੍ਰੰਥ ਮੇਂ ਗੁਰ ਸੁਖ ਸਿੰਧੂ।। ਪੜਾ ਹੋਗੁ ਤੂੰ ਆਹਿ ਜੋ ਹਿੰਦੂ।। ੩੩।।
ਗੁਰ ਪਰਮੇਸਰ ਏਕੋ ਜਾਨ।। ਗੁਰ ਬਾਣੀ ਲਿਖਿਆ ਪ੍ਰਮਾਣ।।
ਔਰ ਜਿਤੀਕ ਲਿਖੀ ਗੁਰ ਬਾਣੀ।। ਗੁਰੂ ਸੰਤ ਪ੍ਰਭ ਸਿਫਤ ਬਖਾਣੀ।। ੩੪।।
ਪੁਨਾ ਤਾੜ ਵਹੁ ਤੀਨੋ ਕਰੇ।। ਮੂਰਖ ਤੂੰ ਐਸੇ ਬਚ ਰਰੇ[4]।।
ਰੋਵੈਂਗੋ ਦੋ ਲੋਕਨ ਮਾਹੀ।। ਸੰਤਨ ਸੇ ਜੋ ਬਾਦ ਬਕਾਹੀ।। ੩੫।।
ਮੋਨ ਸਿਪਾਹੀ ਤਬ ਕਰ ਲੀਨੀ।। ਮਨ ਮੈਂ ਕਲਾ ਗੁਰੂ ਕੀ ਚੀਨੀ।।
ਬੰਦਨ ਕਰ ਤਿਨ ਸੀਸ ਝੁਕਾਇਆ।। ਗਯੋ ਭੂਲ ਬਖਸੋ ਗੁਰ ਰਾਇਆ।। ੩੬।।

ਦੋਹਰਾ।।

ਏਤੀ ਸਾਖੀ ਕੇ ਹੁਤੇ ਸਤਿਗੁਰ ਸਾਚੇ ਪਾਸ।।
ਗੋਰੇ ਤ੍ਰੈ ਆਵਤ ਭਏ ਸੁਨ ਅਗਵਨ ਸੁਖ ਰਾਸ।। ੩੭।।

---

੧. ਬ੍ਰਾਹਮਣ, ਖਤ੍ਰੀ, ਸੂਦ, ਵੈਸ਼ ੨. ਕੱਚੇ (ਮਾੜੇ) ੩. ਭੇਦ
੪. ਕਹੇ (ਆਖੇ)

ਚੌਪਈ।।

ਟੋਪੀ ਲਾਹਿ ਬੰਦਨਾ ਕਰੀ। ਸਤਿਕਾਰੇ ਸ੍ਰੀ ਗੁਰ ਤਹਿ ਘਰੀ।।
ਦਾਸ ਭਾਵ ਤਿਨ ਹੂੰ ਜਬ ਧਾਰਾ।। ਦੇਖੇ ਗੁਰ ਪ੍ਰਭ ਤਬ ਸਤਿਕਾਰਾ।। ੩੮।।
ਹੈ ਬੜਿਓਂ ਕੀ ਰੀਤਿ ਬਡੇਰੀ।। ਸਰਨ ਪਰੇ ਕ੍ਰਿਪਾ ਦ੍ਰਿਗ[1] ਹੇਰੀ[2]।।
ਜੇ ਜੇ ਤਾਂ ਕੀ ਸਾਮ[3] ਤਕਾਈ।। ਲਾਜ ਰਖੇ ਕਰੁਣਾ ਕਰ ਭਾਈ।। ੩੯।।
ਅਉਗਨ ਤਾਂ ਕੇ ਨਾਹਿ ਚਿਤਾਰੇ।। ਪਤਿਤ ਪਾਵਨੀ ਬਿਰਦ ਬਿਚਾਰੇ।।
ਬਧਿਕ ਜੌ ਮਾਰਿਆ ਥਾ ਬਾਨ।। ਲਾਇਓ ਗਲੇ ਕ੍ਰਿਸ਼ਨ ਭਗਵਾਨ।। ੪੦।।
ਜ਼ਿਲਾ ਕਮਿਸ਼ਨਰ ਵਾ ਕਪਤਾਨ।। ਬੈਠੇ ਤੌਂ ਸਤਿਗੁਰ ਢਿਗ ਆਨ।।
ਅਹੋ ਖੁਸ਼ੀ ਤੁਮ ਤੀਨੋ ਗੋਰੇ।। ਗੁਰੂ ਡਇਆ ਟੁਮਹਾਰੀ ਸੋਰੇ।। ੪੧।।
*ਯੂ ਗੁਡ ਬੀ ਗੁਰ ਸਿਖਨ ਵਾਲੀ।। ਹਾਂ ਬੋਲੇ ਪ੍ਰਭ ਤਬ੍ਹਾ ਲਉਬਾਲੀ[4]।।
ਪੂਨ+ ਵੀ ਗੋ ਪੂਛਾ ਪ੍ਰਭ ਪਾਹੀ।। ਠਾਣੇਦਾਰ ਸਮੇਤ ਸਿਪਾਹੀ। ੪੨।।
ਲੋ ਯੇਹ+' ਟੈਨ ਮੈਨ ਟੁਮਹਾਰ।। ਗੁਡ ਮੈਨ ਇਜ਼ ਥਾਨੇਦਾਰ।।
ਗੁਰ ਫੁਰਮਾਨ ਹੋਇ ਜੋ ਤੇਰਾ।। ਮਾਨੇਂਗੇ ਯੇ ਬਿਨ ਹੀ ਦੇਰਾ। ੪੩।।
ਔ ਹਰਿ ਮੰਦਰ ਕੇ ਪੁਰ ਮਾਹੀ।। ਕਿਤਕ ਬਜੇ ਜਾਵੋ ਗੇ ਵਾਹੀ।।
ਕਲ ਦਸ ਬਜਤੇ ਤਕ ਵਹ ਜਾਵੈਂ।। ਸ੍ਰੀ ਹਰਿ ਮੰਦਰ ਸੀਸ ਝੁਕਾਵੈਂ।। ੪੪।।
ਪੰਚਾਮ੍ਰਿਤ ਗੁਰ ਬਹੁ ਕਰਵਾਇ।। ਪਾਂਚ ਖਾਲਸੇ ਸੀਸ ਚੁਕਾਇ।।
ਦੂਸਰ ਦਿਨ ਚੀਨੀ ਅਸਵਾਰੀ।। ਗੋਰੇ ਆਇ ਸੁ ਮਿਲੇ ਅਗਾਰੀ।। ੪੫।।
ਘੋਰਿਓਂ ਉਤਰ ਕਰੀ ਉਨ ਬੰਦਨ।। ਅਸ੍ਵ ਪੈ ਚੜ੍ਹੋ ਕਹਿਓ ਸੁਖ ਕੰਦਨ[5]।।
ਗੋਰੇ ਗੁਰ ਸੰਗ ਚੜੇ ਸਵਾਰੀ।। ਦੌੜਾਈ ਚੀਨੀ ਗੁਰ ਪਿਆਰੀ।। ੪੬।।
ਸਿੰਘ ਹਜਾਰੋਂ ਨਰ ਕੀ ਭੀਰ।। ਪਾਛੇ ਆਵਤ ਪਾਇ ਵਹੀਰ।।
ਬੋਲੇ ਪ੍ਰਭ ਇਨਕੋ ਅਟਕਾਵੇਂ।। ਕਛੁਕ ਸਿੰਘ ਹੀ ਆਵਨ ਪਾਵੇਂ।। ੪੭।।
ਦਰਵਾਜੇ ਚਾਟੀ ਵਿੰਡ ਆਇ।। ਦਰਵਾਜਾ ਤੌਂ ਬੰਦ ਕਰਾਇ।।
ਤੌਂ ਭੀ ਬਹੁ ਲੋਗਨ ਕੀ ਭੀਰ।। ਹੋਤ ਭਈ ਸੰਗ ਸ੍ਰੀ ਗੁਰ ਧੀਰ।। ੪੮।।
ਦੂਸਰ ਦਿਸ ਦਰਵਾਜੇ ਜੇਈ।। ਦੌਰ ਦੌਰ ਆਵਤ ਭਏ ਤੇਈ।।
ਅਟੱਲ ਰਾਇ ਕੀ ਆਇ ਬਰਾਬਰ।। ਘੋਰ ਛੋਰ[6] ਭਏ ਪੈਰ ਪਿਆਦਰ।। ੪੯।।
ਢੋਲਕ ਛੈਣਣ ਕੀ ਧੁਨਿ ਲਾਗੀ।। ਪੜਨ ਲਗੇ ਸਿੰਘ ਹੋਇ ਵਿਰਾਗੀ।।
ਪੰਚਾਮ੍ਰਿਤ ਵਾਲੇ ਕਰ ਆਗੇ।। ਬਾਣੀ ਰਟਤ ਚਲੇ ਵਡਭਾਗੇ।।੫੦।।
ਗੋਰੇ ਭੀ ਗੁਰ ਕੇ ਸੰਗ ਜਾਵਤ।। ਨਰ ਸਹੰਸ ਕਿਛੁ ਅੰਤ ਨ ਆਵਤ।।
ਆਦਮ ਸੇ ਪੁਰ ਹੂਆ ਬਜਾਰ।। ਮਹਿਲੋਂ ਪਰ ਹਿਤ ਦਰਸ ਹਜਾਰ।। ੫੧।।
ਕਿਤਕ ਸਿਪਾਹੀ ਥਾਣੇਦਾਰੇ।। ਜਾਤ ਹਟਾਵਤ ਹੋਇ ਅਗਾਰੇ।।
ਕਈਓਂ ਕੋ ਅੰਗ੍ਰੇਜ ਦਬਾਤੇ।। ਗੁਰੂ ਹੰਸ ਸਮ ਯੌਂ ਬਿਚ ਜਾਤੇ।। ੫੨।।

---

੧. ਅੱਖਾਂ  ੨. ਵੇਖਣਾ  ੩. ਸਰਨ
੪. ਬੇਪ੍ਰਵਾਹ  ੫. ਸੁਖਾਂ ਦਾ ਮੂਲ  ੬. ਛੱਡ ਕੇ

* ਆਪ ਅਨੰਦ ਪ੍ਰਸੰਨ ਹੋ?
\+ ਅਸੀਂ ਜਾਂਦੇ ਹਾਂ।
+' ਇਹ ਦਸ ਆਦਮੀ ਤੁਹਾਡੇ ਹਨ। ਇਹ ਨੇਕ ਆਦਮੀ ਠਾਣੇਦਾਰ ਹੈ।

ਸੂੰਡ ਨਾਗ ਸਮ ਭੁਜਾ ਕ੍ਰਿਪਾਲ।। ਮਟਕ ਮਟਕ ਜਿਮ ਚਾਲ ਮਰਾਲ[1]।।
ਦੇਤ ਲੇਤ ਦਰਸ਼ਨ ਕੋ ਜਾਤੇ।। ਧੰਨ ਧੰਨ ਸਭ ਮੁਖ ਸੇ ਗਾਤੇ।। ੫੩।।
ਕਹਿਤ ਇਨੋਂ ਨੇ ਪੰਥ ਨਿਕਾਰਾ।। ਕੂਕੇ ਸਿੰਘਨ ਕੋ ਸਰਦਾਰਾ।।
ਸੋਧ ਰਹਿਤ ਰਾਖਿਓ ਨਿਜ ਧਰਮ।। ਇਨਕੀ ਸਿਖੀ ਕੇ ਸੁਭ ਕਰਮ।। ੫੪।।
ਆਪਸ ਮੈ ਯੌਂ ਕਰਤ ਬਡਾਈ।। ਕੀਰਤਨ ਹੋਤ ਜਾਤ ਅਗਵਾਈ।।
ਸਸਿ ਸਮਾਨ ਜਾਤੇ ਪਰਵਾਰੇ।। ਗੋਰੇ ਆਦਿ ਸੰਗ ਰਖਵਾਰੇ।। ੫੫।।
ਅਏ ਤਖਤ ਬੁੰਗੇ ਅਕਾਲ।। ਕਰੀ ਬੰਦਨਾ ਦੀਨ ਦਯਾਲ।।
ਬੋਲੇ ਪੰਚਾਮ੍ਰਿਤ ਜੁਗ ਥਾਲ।। ਦੇਹੁ ਤਖਤ ਹਰਿ ਗੋਬਿੰਦ ਸਾਲ।। ੫੬।।
ਸਨਮੁਖ ਨੀਚੇ ਆਪ ਸੁਹਾਏ।। ਦਾਏਂ ਬਾਏਂ ਗੋਰੇ ਥਾਏ।।
ਔਰ ਸੈਂਕੜੇ ਪੀਛੇ ਦੁਆਲੇ।। ਗੁਰ ਨਾਨਕ ਕੇ ਸਬਦ ਰਸਾਲੇ।। ੫੭।।
ਪੜ ਸਿਖਨ ਜਬ ਪਾਇਓ ਭੋਗ।। ਦਏ ਥਾਲ ਜੋ ਦੈਨੇ ਜੋਗ।।
ਦੋਇ ਥਾਲ ਲੇ ਹਾਥ ਪੁਜਾਰੀ।। ਸ੍ਰੀ ਗੁਰ ਕੋ ਤਿਨ ਐਸ ਉਚਾਰੀ।। ੫੮।।
ਆਦਿ ਆਪ ਤਨਖਾਹ ਲਵਾਓ।। 'ਕੈਸੀ ਹੈ' ਪ੍ਰਭ ਕਹੋ ਬਤਾਓ।।
'ਤੇਰੇ ਸਿਖਨ ਕੀ ਦਸਤਾਰ।। ਉਤਰ ਜਾਤ ਦੀਵਾਨ ਮਝਾਰ।। ੫੯।।
ਬੇ-ਅਦਬੀ ਕੇਸਨ ਕੀ ਹੁਤੀ।। ਲਾਵਾਂ ਬੇਦ ਨ ਦੇਵੈਂ ਦੂਤੀ।।
ਗ੍ਰੰਥ ਸਾਹਿਬ ਕੇ ਲਾਵਾਂ ਫੇਰੇ।। ਦੇਤੇ ਹੈਂ ਜੇਤੇ ਸਿਖ ਤੇਰੇ।। ੬੦।।
ਇਹ ਤਨਖਾਹ ਆਪ ਲਗਵਾਉ।। ਦੋ ਬਿਧਿ ਕੀ ਜੋ ਕਹੀ ਸੁਨਾਉ।।'
ਮਹਾਰਾਜ ਤਬ ਕਿਯੋ ਉਚਾਰੇ।। 'ਮਸਤੀ ਹੁਇ ਜਬ ਸਿਖਨ ਪਿਆਰੇ।। ੬੧।।
ਗੁਰ ਨਾਨਕ ਕੀ ਅਚਰਜ ਬਾਣੀ।। ਲੂੰ ਲੂੰ ਬੀਚ ਖਾਲਸੇ ਧਾਣੀ।।
ਸਬਦ ਗੁਰੂ ਕੋ ਸ੍ਵਣ ਸੁਣੇਂ।। ਬੁਧ ਹਰੀ ਸਿਧ ਹੋਤੀ ਉਨੇਂ।। ੬੨।।
ਅਤਿ ਮਸਤੀ ਹੋ ਜਾਤ ਸ੍ਰੀਗਾ।। ਸਾਰ ਨ ਕੂਏ ਪੰਕਜ ਕੀਗਾ।।
ਪਥਰ ਕੰਟਕ ਪਰ ਗਿਰ ਪਰੇਂ।। ਜਾਨ ਜਾਨ ਜਿਨ ਸਾਰ ਨ ਜਰੇਂ*੬੩।।
ਪਿਆਰਾ ਸੀਸ ਵਾ ਜਾਨ ਨ ਜਾਕੋ।। ਸ਼ਰਾ ਕਾਮ ਕਿਆ ਦੇਵੈ ਤਾਕੋ।।
ਜਿਨ ਕੋ ਲਾਗੈ ਪੂਰਨ ਪ੍ਰੇਮ।। ਭੂਲ ਜਾਤ ਸਭ ਹੀ ਸੁਧ ਨੇਮ।। ੬੪।।
ਬਾਣੀ ਗੁਰ ਪਰ ਸੀਸ ਵਿਕਾਇਓ।। ਚਾਹੀਏ ਡੰਨ ਨ ਤਾਕੋ ਲਾਇਓ।।
ਕੇਸੀਂ ਸਣ ਇਸਨਾਨ ਕਰਾਵੇਂ।। ਬੇ-ਅਦਬੀ ਜਾ ਅਦਬ, ਬਤਾਵੇਂ।। ੬੫।।
ਸਤਿ ਨਾਮ ਮੁਖ ਮੰਤ੍ਰ ਜਪਾਊਂ।। ਦਸਮ ਗੁਰੂ ਕੀ ਰੀਤ ਚਲਾਊਂ।।
ਪੰਛੀ ਪਸੁ ਕੋ ਸਬਦੁ ਬਤਾਨਾ।। ਚਾਹਤ ਹੋਂ ਸਭ ਕੀ ਕਲਿਆਨਾ।। ੬੬।।
ਸਮ ਬਗਲੇ ਤੁਮ ਜਿਤੇ ਪੁਜਾਰੀ।। ਏਕ ਟਾਂਗ ਪਰ ਮਛਲੀ ਮਾਰੀ।।
ਮੋਤੀਸਰ[2] ਕੀ ਸਾਰ ਨ ਜਾਣੇ।। ਬਾਣਾ ਹੰਸਨ ਕਰਤ ਇਆਣੇ।। ੬੭।।
ਸਿੰਘ ਖਾਲ ਕਰ ਸਿੰਘ ਨ ਬਨੈ।। ਸਿੰਘ ਕਰਮ ਮ੍ਰਿਗ ਜੰਬਕ[3] ਹਨੈ।।
ਬੂੰਦ ਸ੍ਵਾਂਤੀ ਸੀਪੀ ਲਹੈ।। ਮੋਤੀ ਬਣੇਂ ਰੇਤ ਮੇਂ ਬਹੈ।। ੬੮।।

---

੧. ਹੰਸ　　੨. ਮੋਤੀਆਂ ਦਾ ਸਰੋਵਰ　　੩. ਗਿੱਦੜ

*ਜਿਨ੍ਹਾਂ ਨੂੰ ਜਾਨ ਦੇ ਚਲੇ ਜਾਣ ਅਤੇ ਅਗ ਵਿਚ ਸੜ ਜਾਣ ਦੀ ਵੀ ਸਾਰ ਨਹੀਂ ਰਹਿ ਜਾਂਦੀ।

ਤਾਕੋ ਹੰਸ ਖੋਜ ਕਰ ਪਾਵੈ।। ਬਗਲਾ ਮਛੀ ਮੇਂਡਕ ਖਾਵੈ।।
ਕਾਗਤ ਮਸ ਗ੍ਰੰਥ ਜੀ ਜਾਨੋਂ।। ਬਚਨ ਗੁਰੂ ਕੇ ਨਾਹਿ ਪਛਾਨੋਂ।। ੬੯।।
ਗੁਰਬਾਣੀ ਪਰ ਨਾਹਿ ਭਰੋਸੇ।। ਲਾਵਾਂ ਬੇਦ ਕਹਿਤ ਹੈ ਮੋ ਸੋ।।
ਬੇਦਨ ਸਾਰ ਗ੍ਰੰਥ ਜੀ ਰਚਿਓ।। ਪੜ ਮਾਨੈ ਜੋ ਕਲਿ ਮੈ ਬਚਿਓ।। ੭੦।।

**ਦੋਹਰਾ।।**

ਤੁਮੈ ਗ੍ਰੰਥ ਪਰ ਸਿਦਕ ਨਹੀਂ ਤੌ ਤੁਮ ਦੇਹੁ ਸਲਾਹਿ।।
ਸਾਚ ਬੇਦ ਸਖਿਆਤ ਇਹ ਪੰਚ ਪਰਵਾਨ ਕਲਿ ਮਾਹਿ।। ੭੧।।

**ਚੌਪਈ।।**

ਪੜ ਬਾਣੀ ਹੋਏ ਸਕਤੀ ਵੰਤ।। ਸਾਰ ਨ ਤੁਮ ਕੋ ਬਾਣੀ ਸੰਤ।।
ਪੂਜਾ ਧਾਨ ਤੁਮਰੀ ਮਤ ਮਾਰੀ।। ਰਾਖੇ ਤੁਮ ਕੌਡੀ ਕੀ ਯਾਰੀ।। ੭੨।।
ਮੈਂ ਹੋਂ ਤਖਤ ਗੁਰੂ ਕੋ ਬੰਦਾ।। ਬਹੁ ਤਨਖਾਹੀ ਗੁਰ ਘਰ ਸੰਦਾ।।
ਆਦਿ ਛੁਡਾਈ ਚੋਰੀ ਯਾਰੀ।। ਇਹੁ ਤਨਖਾਹ ਮੋਹਿ ਕੋ ਭਾਰੀ।। ੭੩।।
ਸੁਰਾ ਪਾਨ ਛੁਡਵਾਏ ਕਬਾਬ[੧]।। ਜੂਆ ਕੂੜ ਜੇ ਕਰਮ ਖਰਾਬ।।
ਇਤ ਆਦਿਕ ਤਨਖਾਹਾਂ ਜੇਤੀ।। ਦੇਨ ਹਾਰ ਮੈ ਗੁਰ ਘਰ ਤੇਤੀ।। ੭੪।।
ਔਰ ਅਫੀਮ ਵਾ ਧੂਮਰ ਪਾਨ[੨]।। ਬਹੁਤ ਵਿਕਰਮ ਛੁਡਾਏ ਜਾਨ।।
ਕੌਣ ਕੌਣ ਤਨਖਾਹ ਗਣੀਜੈ।। ਗੁਰ ਘਰ ਕੀ ਮੇਰੇ ਸੇ ਲੀਜੈ।। ੭੫।।
ਬੋਲਾ ਫੀਕਾ ਹੋਇ ਪੁਜਾਰੀ।। ਬਿਨ ਦਸਤਾਰ ਭਲੀ ਬਿਧਿ ਸਾਰੀ।।
'ਅਹੈ ਬਬੇਕੀ ਤੁਮ ਮੇਂ ਕੋਈ।। ਲੇ ਤਨਖਾਹ ਮੋਹਿ ਸੇ ਸੋਈ।' ।। ੭੬।।
ਕਹੇ ਪੁਜਾਰੀ 'ਹੈ ਸਿਖ ਏਕ।। ਪਰ ਘਰ ਨਾਹਿ ਜਿਸ ਰਿਦੇ ਬਬੇਕ[੩]।।
ਪਰਸੋਂ ਕੋ ਜੀ ਵਹੁ ਸਿਖ ਆਵੈ।। ਰਾਵਰ[੪] ਕੋ ਤਨਖਾਹ ਲਗਾਵੈ।। ੭੭।।
ਮਨਸਾ ਕੋ ਫਲ ਦੇਤ ਸੁਾਮੀ।। ਗੁਰੂ ਰਾਮ ਸਿੰਘ ਅੰਤਰ ਜਾਮੀ।।
'ਕਾਮ ਨ ਦੇ ਮਾਂਗੀ ਤਲਵਾਰੇ।। ਕਹਾ ਅਹੋ ਤੁਮ ਥੋਥੇ ਪਿਆਰੇ।' ੭੮।।
ਵਾਹਿ ਵਾਹਿ ਕਹਿ ਗੁਰ ਕੋ ਗੋਰੇ।। ਹੰਸੇ ਦੇਖ ਪੁਜਾਰੀ ਓਰੇ।।
ਪੁਜਾਰੀ ਕੀ ਮਤਿ ਗੁਰ ਹਰੀ।। ਕਰਾ ਕਬੁਧਿ ਸਭਨ ਤਿਸ ਘਰੀ।। ੭੯।।
ਚਲੇ ਇਸ਼ਾਰਾ ਸਤਿਗੁਰ ਕੀਏ।। ਥਾਲ ਉਠਾਇ ਖਾਲਸੇ ਲੀਏ।।
ਸਮ ਮੂਰਤਿ ਜਿਵ ਥੀਆ ਪੁਜਾਰੀ। ਲਖੀ ਗੁਰੂ ਮੋਂ ਅਜਮਤ[੫] ਭਾਰੀ।। ੮੦।।
ਪਾਛੇ ਲਗਾ ਕਰਨ ਪਛਤਾਵੇ।। ਵਕਤ ਗੁਜਰਿਆ ਹਾਥ ਨ ਆਵੇ।।
ਝੰਡੇ ਬੁੰਗੇ ਕਰੀ ਜੁਹਾਰੇ[੬]।। ਏਕ ਥਾਲ ਦਿਹੁ ਈਹਾਂ ਪਿਆਰੇ।। ੮੧।।

---

੧. ਮਾਸ　　੨. ਤੰਬਾਕੂ　　੩. ਗਿਆਨ
੪. ਪਾਤਸ਼ਾਹ　　੫. ਕਲਾ　　੬. ਨਮਸਕਾਰ

ਤਬ ਪੰਚਾਮ੍ਰਿਤ ਕੋ ਇਕ ਥਾਲੇ॥ ਦੇਤ ਭਏ ਸਿੰਘ ਝੰਡਿਆਂ ਵਾਲੇ॥
ਪੂਛਤ ਭਾ ਤਿਸ ਸਿਖ ਕੇ ਪਾਹੀ॥ ਤਖਤ ਵਾਲਿਓਂ ਲਿਓ ਕਿ ਨਾਹੀ॥ ੮੨॥
ਤਬੈ ਖਾਲਸੇ ਉਤਰ ਦੀਆ॥ ਨਹਿ ਲੀਆ ਤੁਮਰੇ ਕਿਮ ਜੀਆ॥
ਝੰਡੇ ਵਾਲੇ ਉਤਰ ਦੇਤੇ॥ ਉਨ ਨਹਿ ਲੀਆ ਤੌਂ ਹਮ ਨਹਿ ਲੇਤੇ॥ ੮੩॥
ਸਤਿਗੁਰ ਹੁਕਮ ਇਸ਼ਾਰਾ ਕੀਨੇ॥ ਥਾਲ ਉਠਾਇਓ ਸਿੰਘ ਪ੍ਰਬੀਨੇ॥
'ਲਾਇਓ ਹਾਥ ਇਨ ਮਤ ਕੇ ਖਾਮ[1]॥ ਆਇ ਨ ਅਬ ਮਮ ਸਿਖਨ ਕਾਮ॥ ੮੪॥
ਦੇਖੀ ਮੁਗਧ ਮਤਿ ਇਨ ਕੇਰੀ॥ ਆਇਓ ਅੰਮ੍ਰਿਤ ਦੀਓ ਫੇਰੀ।'
ਐਸੇ ਮਹਾਂ ਪੁਰਖ ਕਾ ਦਰਸਨ॥ ਦੁਰਬੁਧੀ ਨਹਿ ਕੀਓ ਪਰਸਨ॥ ੮੫॥
ਤੀਨੋ ਥਾਲ ਅਲਗ ਕਰਾਏ॥ ਪੌਰ[2] ਦਰਸਨੀ ਪਰ ਜਬ ਆਏ॥
ਬੰਦਨ ਠਾਨ ਚਲੈ ਹਰਿ ਮੰਦਰ॥ ਦਰ ਪਰ ਨਮੇਂ ਗਏ ਤਬ ਅੰਦਰ॥ ੮੬॥
ਗ੍ਰੰਥ ਸਾਹਿਬ ਜੀ ਕੋ ਮੁਦ ਧਾਰ। ਬੰਦਨ ਕਰ ਦੈ ਅੰਮ੍ਰਿਤ ਬਾਰ॥
ਕੀਰਤਨ ਢੋਲਕ ਛੈਣੇ ਸਾਥ॥ ਬੀਚ ਖਰੇ ਗੁਰ ਬੰਦੇ ਹਾਥ॥ ੮੭॥
ਤਖਤੋਂ ਝੰਡਿਓਂ ਗਏ ਪੁਜੇਰੇ॥ ਹਮ ਨਹੀਂ ਥਾਲ ਲੀਏ ਇਨ ਕੇਰੇ॥
ਮੰਦਰ ਹਰਿ ਪੂਜਾਰੀ ਕਹੈ॥ 'ਸਤਿਗੁਰ ਕੋ ਦਰ ਨੀਵਾਂ ਅਹੈ॥ ੮੮॥
ਗੁਰ ਦਰ ਨਿੰਮ੍ਰ ਭਾਇ ਜੋ ਆਵੈ॥ ਤਤਕਾਲ ਵੁਹ ਬਖਸਾ ਜਾਵੈ॥
ਮੂਰਤਿ ਨਾਮ ਇਹੈ ਪ੍ਰਭ ਪਿਆਰੇ॥ ਤੁਮ ਤਨਖਾਹ ਮਾਂਗ ਹੋ ਸਾਰੇ॥ ੮੯॥
ਬਹੁ ਤਨਖਾਹੀ ਤੁਮ ਹੋ ਜੇਤੇ॥ ਕਿਆ ਤਨਖਾਹ ਇਨੋ ਸੇ ਲੇਤੇ॥
ਜਿਨੋ ਨਾਮ ਪਰਵਾਹ ਚਲਾਇਆ॥ ਕੂਰ ਕਰਮ ਤੇ ਜਗਤ ਹਟਾਇਆ॥ ੯੦॥
ਬੋਲੇ ਥਾਲ ਦੇਹੁ ਜੁਗ[3] ਭਾਈ॥' ਅਨਗਨ ਦੀਨੀ ਭੇਟ ਸੁਹਾਈ॥
ਕਿਤਕ ਰੁਪੈ ਗ੍ਰੰਥੀ ਕੋ ਦੀਨੇ॥ ਪੁਨਾ ਪੁਜਾਰੀ ਜੋ ਜੋ ਚੀਨੇ॥ ੯੧॥
ਸਬਦ ਰਬਾਬੀ ਪੜਤੇ ਹੁਤੇ॥ ਦੀਨੇ ਤਿਨਕੋ ਦਮੜੇ ਕਿਤੇ॥
ਝਾੜੂਕਸ[4] ਆ ਬਿਨੈ ਸੁਨਾਈ॥ ਏਕ ਰਜਤ ਪਣ ਦਿਹੁ ਇਸ ਤਾਈ॥ ੯੨॥
ਤਬ ਪੁਜਾਰੀਓਂ ਨਿੰਮ੍ਰਤ ਧਾਰਾ॥ ਏਕ ਦੁਸ਼ਾਲਾ ਇਕ ਦਸਤਾਰਾ॥
ਬਹੁ ਮੋਲੇ ਦੋ ਬਸਤਰ ਮੰਗਾਏ॥ ਗੋਟੇ ਦਸ ਮਿਸਰੀ ਕੇ ਲਿਆਏ॥ ੯੩॥
ਬੰਦਨ ਕਰ ਰਾਖੇ ਪ੍ਰਭ ਪਾਈ॥ ਲੀਏ ਨਾਹਿ ਗੁਰ ਕਹਿਓ ਅਲਾਈ॥
'ਮੈ ਹੋਂ ਸੇਵਕ ਇਸ ਦਰਬਾਰੇ॥ ਦਾਸਨ ਕੋ ਭੀ ਦਾਸ ਪਿਆਰੇ॥ ੯੪॥
ਲੈਣਾ ਨਹਿ ਮੋਕੋ ਇਹ ਨੀਕੋ ਸੇਵਾ ਕਰਨ ਚਹੂੰ ਸਭਹੀ ਕੋ॥
ਮੇਰੀ ਬੰਦਨ ਬਾਰੰ ਬਾਰੇ॥ ਆਹਿ ਏਸ ਸਾਚੇ ਗੁਰ ਦੁਆਰੇ'॥ ੯੫॥
ਬੜੇ ਗ੍ਰੰਥੀ ਜੋਰੇ ਪਾਨ॥ ਖੜੇ ਹੋਏ ਕਰ ਕੀਆ ਬਖਾਨ॥
'ਪੂਰਨ ਪੁਰਖ ਅਹੋ ਪ੍ਰਭ ਆਪ॥ ਆਜ ਆਪ ਕੋ ਬਡ ਪ੍ਰਤਾਪ॥ ੯੬॥
ਪਾਈ ਜਿਨ ਸੇਵਾ ਤੇ ਪਾਈ॥ ਤਾਤ ਰਹੇ ਲਹਿਣੇ ਹਥ ਆਈ॥
ਮੂਰਤਿ ਭਜਨ ਆਪ ਨੇ ਧਾਰੀ॥ ਲਾਖੋਂ ਜੀਵ ਤਰੇ ਭਵ ਬਾਰੀ॥ ੯੭॥

---

੧. ਮਾੜੀ ਮੱਤ ਵਾਲੇ  ੨. ਦਰਵੱਜਾ  ੩. ਦੋ
੪. ਝਾੜੂ ਬਰਦਾਰ

**ਕਬਿੱਤ॥**

ਤੁਸਾਂ ਤੇ ਪ੍ਰਸੰਨ ਪ੍ਰਭ ਜਨਮ ਤੁਸਾਂ ਧੰਨ ਪ੍ਰਭ
ਕਰੋ ਜੈਸੇ ਮੰਨ ਤੁਸਾਂ ਪ੍ਰਭੂ ਕੋ ਰਿਝਾਇਆ ਹੈ॥
ਸੇਵਾ ਕੀ ਹੈ ਇਹੋ ਬਾਤ ਸੁਣੋ ਬਖਯਾਤ ਪ੍ਰਭੂ
ਛੋਡ ਤਾਤ ਆਦਿ ਗੁਰੂ ਅੰਗਦ ਬਿਠਾਇਆ ਹੈ॥
ਪੁਨਾ ਅਮਰ ਦਾਸ ਜੀ ਨੇ ਸੇਵਾ ਕੀਨੇ ਫਲ ਲੀਨੇ
ਨਿਜ ਰੂਪ ਚੀਨੇ ਨਿਜ ਰੂਪ ਹੀ ਬਨਾਇਆ ਹੈ॥
ਸੇਵਾ ਕੀ ਹੈ ਐਸੀ ਰੀਤ ਸੇਵਾ ਕੀਏ ਮਨ ਜੀਤ
ਸੇਵਾ ਕੀਏ ਵੈਰੀ ਮੀਤ ਬਨੇ ਸੁਖਦਾਇਆ ਹੈ॥ ੯੮॥
ਸੇਵਾ ਕਰੀ ਪੌਣ ਪੁਤ[੧] ਸੇਵਾ ਕਰੀ ਦਾਸੀ ਸੁਤ[੨]
ਸੇਵਾ ਕਰੀ ਦੇਵ[੩] ਸੁਕ ਕੈਸੋ ਸੁਖ ਪਾਇਆ ਹੈ॥
ਸੈਣ ਸੰਤ ਸੇਵ ਕਰੀ ਸੈਣ ਰੂਪ ਬਣੇ ਹਰੀ
ਸੇਵਾ ਸੇ ਕਬੀਰ ਜਸ ਤੀਨ ਲੋਕ ਛਾਇਆ ਹੈ॥
ਸੇਵਾ ਕਰੀ ਅਜਾਮਲ ਉਧਰੇ ਨ ਲਾਗੇ ਪਲ
ਸੇਵਾ ਕੀਏ ਐਸਾ ਫਲ ਅਟਲ ਬਨਾਇਆ ਹੈ॥
ਸੇਵਾ ਕਰੀ ਝੰਡੇ ਬਾਢੀ ਲਾਲੋ ਕਰੀ ਸੇਵਾ ਗਾਢੀ
ਛੋੜ ਕੈ ਧਨਾਢੀ ਪ੍ਰਭ ਕੋਧਰਾ ਹੀ ਖਾਇਆ ਹੈ॥ ੯੯॥
ਸੇਵਾ ਕੋ ਕਰਾਏ ਪੰਥ ਨਾਮ ਕੋ ਚਲਾਏ ਅਰ
ਡੇਰਾ ਨਇਆ ਪਾਏ ਤੇ ਜਪਾਏ ਹਰੀ ਨਾਮ ਕੋ॥
ਦ੍ਰੋਪਦਾ ਕੀ ਲਾਜ ਸਮ ਰਾਖੀ ਮਹਾਰਾਜਾ ਤੁਸਾਂ
ਰਾਜ ਸਾਜ ਕਾਜ ਔ ਬੜ੍ਹਾਇਆ ਡੇਰੇ ਕਾਮ ਕੋ॥
ਤੋਰਕ[੪] ਤਰਕ[੫] ਜਗ ਜੂਨ ਸੇ ਫਰਕ ਕਾਢੇ
ਡੂਬਤੇ ਨਰਕ ਛਡਵਾਇ ਵਿਸ਼ੈ ਖਾਮ[੬] ਕੋ॥
ਨਾਮ ਇਸਨਾਨ ਰੀਤ ਗੁਰਬਾਣੀ ਸੰਗ ਪ੍ਰੀਤ
ਕੀਰਤਨ ਨੀਤ ਜੇ ਸੁਣੀਤ ਭੋਰ[੭] ਸ਼ਾਮ ਕੋ॥ ੧੦੦॥

**ਚੌਪਈ॥**

ਤੁਮ ਸਮਸਰ[੮] ਅਵਤਾਰ ਮੁਰਾਰੇ॥ ਕੜਛਾ ਨਾਮ ਬਰਤਾਯੋ ਸਾਰੇ॥
ਚਾਰ ਕੂੰਟ ਕਿਯੋ ਨਾਮ ਉਜਾਲਾ॥ ਪੂਜ ਯੋਗ ਲਿਹੁ ਪਾਗ ਦੁਸ਼ਾਲਾ॥ ੧੦੧॥
ਕਲਿ ਮੋ ਹੈਂ ਮੂਰਖ ਜਨ ਬ੍ਰਿੰਦ[੯]॥ ਗੁਰੂ ਸੰਤ ਭਗਤਨ ਕੀ ਨਿੰਦ॥
ਸਾਚ ਧਰਮ ਪੁਨ ਭਲ ਉਪਕਾਰੀ॥ ਤਾਕੋ ਨਿੰਦਤ ਜੇ ਮਤਿ ਹਾਰੀ॥ ੧੦੨॥
ਆਪ ਰੂਪ ਈਸ੍ਵਰ ਧਨ ਜਨਨੀ॥ ਗਾਵਰ ਮਹਿਮਾ ਜਾਇ ਨ ਗਨਨੀ॥
ਪ੍ਰੇਮੀ ਬੁਧਿਵਾਨ ਜੋ ਭਾਖੀ॥ ਏਤੀ ਬਿਨੈ ਸੁਣੀ ਗੁਰਸਾਖੀ॥ ੧੦੩॥

---

੧. ਹਨੂੰਮਾਨ ੨. ਬਿਦਰ ੩. ਦੇਵਤੇ ਅਤੇ ਸੁਕਦੇਵ
੪. ਤੋੜੇ ੫. ਛੇਤੀ ੬. ਕੱਚੇ(ਮਾੜੇ)
੭. ਦਿਨ ੮. ਬਰਾਬਰ ੯. ਬਹੁਤੇ

ਗੁਰੂ ਰਾਮ ਸਿੰਘ ਫੇਰ ਉਚਾਰਿਓ।। 'ਗੁਰ ਕੇ ਸਿੰਘ ਸੁਣੋ ਮਮ ਪਿਆਰਿਓ।
ਸੇਵਕ ਕੋ ਸੇਵਾ ਹੀ ਕਰਨੀ।। ਆਛੀ ਹੈ ਗੁਰ ਨਾਨਕ ਬਰਨੀ।। ੧੦੪।।
ਮੈਂ ਹੋਂ ਗੁਰ ਸਿਖਨ ਕੋ ਚੇਰਾ।। ਸਭ ਕੁਛ ਤੁਮਰਾ ਦੀਆ ਬਥੇਰਾ।
ਸਤਿਗੁਰ ਨਾਨਕ ਕੇਰ ਖਜਾਨਾ।। ਬਖਸਿਆ ਜੋ ਮੋ ਕੋ ਬਿਧਿ ਨਾਨਾ।। ੧੦੫।।
ਤੋਟ ਨਾ ਆਵੇ ਨ ਵਹੁ ਮੂਕੇ।। ਦਿਖ ਹਮ ਭੀ ਡੋਲਨ ਤੇ ਚੂਕੇ।
ਸਤਿਗੁਰ ਬਾਲਕ ਸਿੰਘ ਕੀ ਕਰੁਨਾ।। ਭਰਮ ਕਲੇਸ ਦੋਖ ਦੁਖ ਹਰਨਾ।। ੧੦੬।।
ਬਾਰ ਬਹੁਤ ਬਿਨਤੀ ਜਬ ਕੀਏ।। ਗੋਟੇ ਮਿਸਰੀ ਕੇ ਰਖ ਲੀਏ।
ਪਾਗ ਦੁਸ਼ਾਲੇ ਲੈ ਇਮ ਕੀਆ।। ਤੁਮ ਹਮ ਕੋ ਮੈਂ ਤੁਮ ਕੋ ਦੀਆ।। ੧੦੭।।
ਤੌਂ ਗ੍ਰੰਥੀ ਭੀ ਆਨ ਪ੍ਰਸੰਨ।। ਕਹਤ ਭਏ ਸਭਹੀ ਧਨ ਧੰਨ।
ਸਾਚੋ ਰਾਮ ਸਿੰਘ ਹੈ ਨਾਮ। ਸਰਬ ਮਨੋਰਥ ਪੂਰਨ ਕਾਮ।। ੧੦੮।।
ਪੰਥ ਨ ਚਲੇ ਬਾਝ ਗੁਣ ਸ਼ਕਤੀ।। ਕਹੇਂ ਸਰਬ ਇਹ ਮੂਰਤਿ ਭਗਤੀ।
ਦਾਸਨ ਕੇ ਦੂਖ ਦੋਖ ਦਲਯਾ।। ਵਾਹਿ ਵਾਹਿ ਜਸਾ ਸਿੰਘ ਜਯਾ।। ੧੦੯।।

**ਦੋਹਰਾ।।**

ਏਤੇ ਉਤਰ ਪ੍ਰਸ਼ਨ ਜਬ ਭਏ ਤਬੈ ਗੁਰ ਧੀਰ।।
ਚਹਜੋ ਪ੍ਰਕਰਮਾ ਕਰਨ ਕੋ ਦੇਖ ਬਿਅੰਤੀ ਭੀਰ।। ੧੧੦।।

**ਚੌਪਈ।।**

ਮਾਰਿਓ ਤਿਲ ਨ ਜਿਮੀ ਪੈ ਆਏ।। ਤਬ ਸਭ ਕੋ ਗੁਰ ਫਤੇ ਬੁਲਾਏ।।
ਗੋਰਿਯੋਂ ਕੋ ਮੁਖ ਸੇ ਫੁਰਮਾਇ।। ਦੇਹੁ ਸਰਬ ਅਬ ਲੋਗ ਹਟਾਇ।। ੧੧੧।।

**ਦੋਹਰਾ।।**

ਕਹੇ ਭਾਈ ਹਰਮੀਤ ਸਿੰਘ ਖਲਕ ਖੜੀ ਸਮੁਦਾਇ।।
ਪੈਰ ਧਰਨ ਕੋ ਜਾਇ ਨਾ ਭਏ ਉਦਾਸ ਗੁਰ ਰਾਇ।। ੧੧੨।।
ਗੋਰਜੋਂ ਕੀਯੋ ਹਟਾਵਨਾ ਪ੍ਰਭ ਸਹਿ ਸਿੰਘਨ ਆਇ।।
ਕਰੀ ਪ੍ਰਕਰਮਾ ਬਾਹਰ ਕੀ ਹਰਿ ਸਰ ਪੌਰੀ ਜਾਇ।। ੧੧੩।।

**ਚੌਪਈ।।**

ਕਰ ਹਰਿ ਮੰਦਰ ਕੋ ਪੁਨਿ ਬੰਦਨ।। ਦਰ ਦਰਸਨ ਪਰ ਅਏ ਸੁਖ ਕੰਦਨ।।
ਬੰਦਨ ਕੀਨ ਕਹਜੋ ਪ੍ਰਸਾਦਿ।। ਬਾਂਟੋ ਈਹਾਂ ਜੋ ਸਿਖ ਸਾਧ।। ੧੧੪।।
ਤੀਨੋ ਥਾਲ ਤਹਾਂ ਬਟਵਾਇ।। ਲੈ ਲੈ ਸਬ ਜੈ ਧੰਨ ਅਲਾਇ।।
ਬੜੀ ਪ੍ਰਕਰਮਾ ਚਲੇ ਗੁਸਾਈ।। ਆਦਮ ਕੀ ਕਿਛ ਗਿਨਤੀ ਨਾਹੀ।। ੧੧੫।।
ਪੌਣੇ ਪਾਸ ਸ੍ਰੀ ਗੁਰੁ ਆਇ।। ਐਸਾ ਭਾਖਜੋ ਮੁਖੋਂ ਅਲਾਇ।।
ਮੈ ਦਾਏਂ ਦਿਸ ਚਲਿਓ ਜਾਤ। ਮੋ ਦਿਸ ਦੇਖ ਕਹਾ ਗੁਰ ਤਾਤ।। ੧੧੬।।

**ਦੋਹਰਾ।।**

ਇਕ ਦਿਨ ਐਸਾ ਆਇਗੋ ਇਹ ਸਭ ਕਛੈਂ ਲਾਹਿ।।
ਸੁਣੋ ਭਾਈ ਹਰਮੀਤ ਸਿੰਘ ਫੈਂਕੋਂਗੇ ਸਰ ਮਾਹਿ।। ੧੧੭।।

**ਚੌਪਈ।।**

ਮੈਂ ਤਬ ਚਕ੍ਰਤ ਭਾ ਸੁਣ ਬੈਨ।। ਚਲੇ ਜਾਤ ਸਤਿਗੁਰ ਸੁਖ ਐਨ।।
ਇਕ ਏ ਮਨ ਮੇਰੇ ਵਿਚ ਰਹੀ।। ਵੇਲਾ ਏ ਕਦ ਹੋਸੀ ਸਹੀ।। ੧੧੮।।
ਨਾ ਪੂਛਿਓ ਭਾਗਨ ਕੀ ਬਾਤ।। ਗੁਹਜਾ[1] ਰਹੀ ਨ ਹੁਈ ਬਖਜਾਤ[2]।।
ਆਇ ਬਰਾਬਰ ਸ੍ਰੀ ਟਲ ਗਾਇ।। ਚੀਨੀ ਪਰ ਚਰ੍ਹ ਦਈ ਚਲਾਇ।। ੧੧੯।।
ਥਿਰੇ ਆਇ ਅਪਨੇ ਆਵਾਸ।। ਗਏ ਬਿਰਾਜ ਪਲਕ ਸੁਖ ਰਾਸ।।
ਉਠੇ ਫੇਰ ਲਾਯੋ ਦੀਵਾਨ।। ਬੰਦਤ ਭਈ ਸੰਗਤਾਂ ਆਨ।। ੧੨੦।।
ਬਹੁਤ ਭੇਟ ਕੇ ਲਗੇ ਅੰਬਾਰ।। ਲਿਆਏ ਸਿਖ ਨਾਨਾ ਪਰਕਾਰ।।
ਭਾ ਇਤਨੇ ਕੋ ਲੰਗਰ ਤਿਆਰੀ।। ਆਇ ਲਾਂਗਰੀ ਅਰਜ ਗੁਜਾਰੀ।। ੧੨੧।।
ਮਹਾਰਾਜ ਪ੍ਰਸਾਦ ਤਿਆਰ।। ਸੰਗਤਿ ਸਭ ਪ੍ਰਤਿ ਕਹਿਯੋ ਪੁਕਾਰ।।
ਸੋਧ ਅਰਦਾਸਾ ਲਗੇ ਛਕਾਵਨ।। ਆਦਿ ਥਾਲ ਰਾਖਿਯੋ ਗੁਰ ਪਾਵਨ।। ੧੨੨।।
ਸਿੰਘ ਸਹੰਸਨ[3] ਕੀ ਲਗ ਪੰਗਤ।। ਸਬਦ ਪੜੇ ਬਡ ਭਯੋ ਸੁਰੰਗਤ।।
ਵਰਤਯੋ ਜਬ ਸਬ ਅਚਵਨ ਲਾਗੇ।। ਗੁਰੂ ਸਿੰਘ ਅਨ ਬਹੁ ਲੋਕਾਗੇ।। ੧੨੩।।
ਦੀਓ ਹੁਕਮ ਲਾਂਗਰੀਓਂ ਤਾਂਈ।। ਕੋਇ ਨਿਰਾਸ ਨ ਜਾਵੇ ਭਾਈ।।
ਸ੍ਰੀ ਗੁਰ ਲੰਗਰ ਤੋਟ ਨ ਕਾਈ।। ਚਲਾ ਜਾਇ ਨਿਤ ਦੂਣ ਸਵਾਈ।। ੧੨੪।।
ਸਤਿ ਬਚਨ ਬਰਤਾਵੇ ਆਖਿਓ।। ਸਾਧ ਸਾਧ ਤਾਕੋ ਗੁਰ ਭਾਖਿਓ।।
ਜੋ ਆਵਹਿ ਸੋ ਅਚਤਾ ਜਾਇ।। ਮੁਖੋਂ ਧੰਨ ਕਹੈ ਤ੍ਰਿਪਤਾਇ।। ੧੨੫।।

**ਦੋਹਰਾ।।**

ਅਹਿਨਿਸ[4] ਕੀਰਤ ਹੋਤ ਰਹੇ ਗੁਰੂ ਰਾਮ ਸਿੰਘ ਪਾਸ।।
ਮਨੋ ਕਾਮਨਾ ਦੇਤ ਹੈ ਪੁਰਵਤ[5] ਜੈਸੀ ਆਸ।। ੧੨੬।।
ਮੋਲ ਊਂਟ ਜਬ ਲੀਏ ਥੇ ਮੈਂ ਚਿਤਵੀ ਮਨ ਮਾਹਿ।।
ਆਜ ਆਮ ਧਨ ਹੋਤ ਜੇ ਜੁਗ ਉਠ ਭੇਟ ਚੜਾਹਿ।। ੧੨੭।।
ਸਭ ਸਿਖਨ ਮੈ ਗੁਰ ਤਹਾਂ ਕਹਯੋ ਖਾਲਸਾ ਮੀਤ।।
ਦੋ ਊਟਨ ਕੋ ਮੋਲ ਜੋ ਦਯੋ ਸਿੰਘ ਹਰਮੀਤ।। ੧੨੮।।

**ਚੌਪਈ।।**

ਮੈ ਗਿਰਿਓ ਪਗ ਸੁਣ ਇਹ ਬਾਣੀ।। ਮੇਰੇ ਮਨ ਕੀ ਜਾਣ ਬਖਾਣੀ।।
ਭਾਈ ਜੀ ਚਿਤਵੀ ਸੁਤ ਤੋਈ[6]।। ਪਹੁੰਚ ਗਏ ਮੋਕੋ ਉਠ ਦੋਈ।। ੧੨੯।।
ਗੁਰ ਘਰ ਮੇਂ ਸੁਭ ਸਰਧਾ ਧਾਰੇ।। ਅਨਿਕ ਦੋਖ ਪ੍ਰਭ ਤਾਹਿ ਨਿਵਾਰੇ।।
ਸਰਧਾ ਬਿਰਦ ਸਦਾ ਗੁਰ ਸ੍ਵਾਮੀ।। ਵਰ ਪਰ ਦਾਤਾ ਅੰਤਰਜਾਮੀ।। ੧੩੦।।

**ਦੋਹਰਾ।।**

ਇਸ ਬਿਧ ਸੁਧਾ ਸਰੋਵਰੋਂ ਸੰਗਤ ਦਰਸਨ ਦੇਤ।।
ਸਾਚੇ ਗੁਰ ਨਿਜ ਪੁਰ ਗਏ ਮੈਂ ਭੀ ਅਇਓ ਨਿਕੇਤ।। ੧੩੧।।
ਕਰ ਬੰਦਨ ਸ੍ਰੀ ਗੁਰੂ ਕੋ ਸਿੰਘਨ ਸ੍ਰੀ ਅਕਾਲ।।
ਆਗਿਆ ਮਾਂਗੀ ਪ੍ਰਭੁ ਕਹਿਓ ਆਇਓ ਝਬਦੇ ਨਾਲ।। ੧੩੨।।
ਗੁਰੂ ਧੰਨ ਧੰਨ ਸਿਖ ਤੇ ਜਿਨ ਗੁਰ ਬਚ[7] ਪਰਤੀਤ।।
ਮਾਂਗੈ ਰਜਾ[8] ਤਿਨ ਪਗ ਸਦਾ ਧਿਆਨ ਸਿੰਘ ਸਹਿ ਪ੍ਰੀਤ।। ੧੩੩।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਸ੍ਰੀ ਸਤਿਗੁਰੂ ਜੀ ਕੋ ਅੰਮ੍ਰਿਤਸਰ ਆਗਵਨ ਪ੍ਰਸੰਗ ਸੰਪੂਰਨੰ ਨਾਮ ਦਸਮੋਂ ਧਿਆਇ।।

---

੧. ਗੁੱਝੀ    ੨. ਪ੍ਰਗਟ ਹੋਣਾ    ੩. ਹਜ਼ਾਰਾਂ    ੪. ਦਿਨ ਰਾਤ
੫. ਪੂਰੀ ਕਰਨਾ    ੬. ਜਿਹੋ ਜਿਹੀ    ੭. ਬਚਨ    ੮. ਧੂੜ

# ਇਕਾਦਸਮੋ ਧਿਆਇ

ਸ੍ਵੈਯਾ॥

ਏਕ ਅਕਾਲ ਜਪਾਇ ਕ੍ਰਿਪਾਲ ਦਿਆਲ ਸਦਾ ਦੁਖ ਦਾਸਨ ਚੂਰੇ[1]॥
ਔਰੰਗ[2] ਵੰਗ[3] ਕੁਸੰਗ ਲਗਾ ਭੰਗ[4] ਬਾਜ ਬਿਹੰਗ[5] ਸਮਾਨ ਫਤੂਰੇ॥
ਜੰਬਕ[6] ਜਾਲ ਲਗੇ ਸਿੰਘ ਭਾਲਨ ਭਾਲ ਰਹੇ ਨ ਦਿਸਾਇ ਹਦੂਰੇ॥
ਭੋਰ[7] ਸਮਾਨ ਉਡੇ ਉਡ ਚੋਰ ਵਕੋਰ[8] ਉਰੂ[9] ਹਨ ਮਾਨ ਗਰੂਰੇ[10]॥ ੧॥
ਤੋੜ ਗੁਮਾਨ ਕੀਯੋ ਨਿਰਮਾਨ ਸੋ ਜਾਨੈ ਜਹਾਨ ਗੁਰੂ ਬਲ ਭੂਰੇ॥
ਭੂਰੇ ਪਨ੍ਹਾਇ ਪਟੰਬਰ ਲਾਹਿ ਮਲੇਛ ਪੁਣੇ ਜਲ ਸੇ ਜਿਮ ਕੂਰੇ[11]॥
ਕੂਰੇ ਕਰਾਰ ਕਰੇ ਤਬ ਮਾਰ ਪਹਾਰ[12] ਦੁਬੀਸਨ[13] ਧਾਰ ਕਰੂਰੇ॥
ਰੂਰੇ[14] ਭਲੇ ਗੁਣ ਸ੍ਰੀ ਗੁਰ ਗੋਬਿੰਦ ਸਿੰਘ ਧਿਆਨ ਨਮੋਂ ਗੁਰ ਪੂਰੇ॥ ੨॥
ਪੂਰੇ ਵਿਚਾਰ ਕਰੇ ਨਿਤ ਸਾਰ ਵ ਅੰਧ ਗੁਬਾਰ ਮਿਟਾਇ ਕਲੂ ਰੇ॥
ਪਾਪ ਅਧਰਮ ਪਲਾਇ ਕਦੰਮ ਖੜਕ ਕੀਏ ਜਿਵ ਚੌਂਕ ਗਲੂਰੇ[15]॥
ਤਾਹਿ ਅਰਾਧ ਅਗੰਮ ਅਗਾਧ ਭਏ ਸੁਧ ਸਾਧ ਉਪਾਧ ਤੇ ਦੂਰੇ॥
ਦੂਰੇ ਨ ਦੇਖ ਸ੍ਰੀ ਗੁਰੂ ਗੋਬਿੰਦ ਸਿੰਘ ਧਿਆਨ ਸੋ ਹਾਜਰ ਸੂਰੇ॥ ੩॥

ਦੋਹਰਾ॥

ਕਹਿਣ ਲਗੇ ਹਰਮੀਤ ਸਿੰਘ ਗੁਰ ਕੀ ਮਹਿਮਾ ਔਰ॥
ਸੁਣੀਏ ਸ੍ਰੋਤਾ ਕਾਨ ਦੇ ਦਿਖੀ ਸਕਤਿ ਜਿਸ ਤੌਰ॥ ੪॥
ਕਾਰਨ ਕਰਨ ਅਪਾਰ ਹੈ ਗੁਰੂ ਰਾਮ ਸਿੰਘ ਮੀਤ॥
ਮਨ ਤਨ ਕਰ ਸੁਖ ਦੇਤ ਹੈ ਜੋ ਚਿਤਵੈ ਕਰ ਪ੍ਰੀਤ॥ ੫॥
ਗ੍ਰਾਮ ਫਰੀਦਾ ਵਾਦ ਇਕ ਤਾ ਮੈਂ ਮਹਿਤੇ ਜਾਤ॥
ਸੋ ਮੇਰੀ ਸਾਮੀ ਹੁਤੇ ਦਮੜੇ ਲੈ ਦੇ ਜਾਤ॥ ੬॥
ਕਰਜਾ ਸਾਢੇ ਤੀਨ ਸੌ ਉਨਕੇ ਸਿਰ ਜਬ ਹੋਇ॥
ਮੋਕੋ ਦੀਆ ਜਵਾਬ ਤਿਨ ਨਹਿ ਦੇਨਾ ਹਮ ਕੋਇ॥ ੭॥
ਗੋਰੇ ਪਾਸ ਅਰਜੀ ਦਈ ਡਿਗਰੀ ਲਈ ਕਰਾਇ॥
ਤਬ ਇਹੁ ਚਾਰਾ ਕਰਤ ਭੇ ਨਹਿ ਦੇਣਾ ਹਮ ਕਾਇ॥ ੮॥
ਝੂਠੇ ਕਰੇ ਗਵਾਹਿ ਤਿਨ ਲਾਗੇ ਕਰਨ ਅਪੀਲ॥
ਹਮ ਝਗੜੇਂਗੇ ਤੋਹਿ ਸੰਗ ਕਰ ਹੈਂ ਕੋਇ ਵਕੀਲ॥ ੯॥
ਮੂਰਤਿ ਧਰ ਮੈਂ ਗੁਰੂ ਕੀ ਅਪਣੇ ਹਿਰਦੇ ਮਾਹਿ॥
ਬਹੁ ਨਿੰਮ੍ਰਿਤ ਹਥ ਜੋੜ ਕਰ ਬਿਨਤੀ ਕੀਨੀ ਵਾਹਿ[16]॥ ੧੦॥

---

੧. ਦੂਰ ਕਰਨਾ　　੨+੩ ਔਰੰਗਜੇਬ　　੪. ਵਿਘਨ
੫. ਪੰਛੀ　　੬. ਗਿੱਦੜ　　੭. ਸਵੇਰ
੮. ਭੈੜੇ　　੯. ਹਿਰਦਾ　　੧੦. ਮਾਨੀ
੧੧. ਪਾਣੀ ਦੇ ਕੀੜੇ　　੧੨. ਪਹਾੜ　　੧੩. ਰਾਜੇ (ਮਾਲਕ)
੧੪. ਚੰਗੇ (ਸ੍ਰੇਸ਼ਟ)　　੧੫. ਅਹੰਕਾਰੀ　　੧੬. ਅਚਸਰਜ ਰੂਪ

ਸਾਚੇ ਗੁਰ ਸਮਰੱਥ ਹੋ ਗੁਰੂ ਰਾਮ ਸਿੰਘ ਭੂਪ[੧]।।
ਸਵਾ ਰੁਪੈ ਕੋ ਕਰਾਹ[੨] ਕਰ ਦੇਵੋਂ ਭੇਟ ਅਨੂਪ।। ੧੧।।
ਲਾਜ ਕਾਜ ਤੋਕੋ ਅਹੇ ਆਪ ਕਰੋ ਨਿਰਬਾਹਿ।।
ਇਹ ਡਿਗਰੀ ਕਾਇਮ ਰਹੇ ਮੇਰੀ ਪਤਿ ਰਹੇ ਤਾਹਿ।। ੧੨।।
ਕਰ ਹੰਕਾਰ ਕਹੇ ਖਤਰੀ ਨਾ ਕਰ ਏਡੀ ਕ੍ਵਾਲ।।
ਜਰਾ ਅਪੀਲ ਕਰਾ ਲਵੇਂ ਲਵੇਂ ਕਰਜ ਸਮ੍ਹਾਲ।। ੧੩।।

ਨਰਾਜ ਛੰਦ।।

ਕਹੰਤ ਯੌਂ ਭਏ ਜੋ ਜਾਤ ਖਤਰੀ ਹਮਾਰੀਆ।।
ਜੋ ਤੋਹਿ ਦੇਂਹਿ ਦਾਮ[੩] ਤੋ ਖਲਕ ਦਿਖੈ ਸਾਰੀਆ।।
ਬਿਛਾਇ ਕੋਇ ਦਾਮਨੰ ਸੋ ਪਾਇ ਦਾਮ ਜਾਹਿ ਮੈਂ।।
ਜੋ ਭਾਇ ਮੇਰੋ ਗੁਰੂ ਕੋ ਜਵਾਬ ਦਿਓ ਤਾਹਿ ਮੈਂ।। ੧੪।।
ਅਰਾਧਤੇ ਗੁਰੂ ਬਿਅੰਤ ਅੰਤ ਨਾਹਿ ਜਾਸ ਕੋ।।
ਲਿਖਾ ਅਪੀਲ ਦਈ ਤਿਨੈ ਸੁਨੰਤ ਗੋਰੇ ਤਾਸ ਕੋ।।
ਨਿਕਾਰ ਗਾਰ ਬਾਰ ਕੈ ਕਰੀ ਅਪੀਲ ਖਾਰਜੰ।।
ਸੋ ਹੋਇਗੇ ਬਿਪਤਿ ਬੈਨ ਚੁਪ ਠੰਢੇ ਠਾਰਜੰ।। ੧੫।।
ਉਠਾਇ ਫੇਰ ਨੈਨਨ ਤਕੰਤ ਮੇਰੀ ਵਲ ਕੋ।।
ਕਹੰਤ ਆਪ ਮਾਹਿ ਇਹ ਜਨੰਤ ਜਾਦੂ ਛਲ ਕੋ।।
ਸੁ ਕੀਲ ਵੱਸ ਹਾਕਮੰ ਪਠੰਤ ਫਾਰ ਡਾਰੀਆ।।
ਨ ਅਬ ਜੇ ਰੁਪੱਯੇ ਦਿਵੇਂ ਬਿਪਤਿ ਕਰੇ ਭਾਰੀਆ।। ੧੬।।

ਦੋਹਰਾ।।

ਪ੍ਰੇਰਾ ਗੁਰ ਹਾਕਮ ਜਬੈ ਖਾਰਜ ਕਰੀ ਅਪੀਲ।।
ਤਬ ਕੜਾਹਿ ਗੁਰਕੋ ਦੀਯੋ ਛੋੜ ਸੁ ਚਿੰਤ ਦਲੀਲ।। ੧੭।।
ਵਹ ਸ਼ਰਮਿੰਦੇ ਸਭ ਭਏ ਮਨ ਮੇ ਹੋਇ ਬਿਸੂਰ[੪]।।
ਦੈ ਦਮੜੇ ਮੋਕੋ ਕਹਾ ਕਰਹੋ ਮਾਫ ਕਸੂਰ।। ੧੮।।
ਮੈਂ ਬੋਲਾ ਖਲਕਤ ਦਿਖੈ ਛਪ ਕਰ ਦਮੜੇ ਦੇਹੁ।।
ਦੂਸਰ ਖਤਰੀ ਜਾਤ ਤੁਮ ਬਾਤ ਬਣੇ ਕਿਮ ਏਹੁ।। ੧੯।।
ਪਾਨ[੫] ਬਧੇ ਖਤਰੀ ਕਹੈਂ ਭਾਈ ਜੀ ਕਿਯਾ ਹੋਇ।।
ਕ੍ਰੋਧ ਸਮੇਂ ਸੁਤ ਪਿਤਾ ਕੋ ਕਹੇ ਬਖਸ ਹੈ ਸੋਇ।। ੨੦।।
ਮੈਂ ਭਾਖਿਓ ਹੈ ਧੰਨ ਗੁਰ ਨਿਜ ਦਾਸਨ ਕੀ ਲਾਜ।।
ਆਪ ਰਖੇ ਸੋ ਦਯਾ ਕਰ ਬਿਰਦ ਗ੍ਰੀਬ ਨਿਵਾਜ।। ੨੧।।
ਗੁਰ ਪੁਰ* ਮੇ ਜਬ ਮੈਂ ਗਯੋ ਪੀਛੇ ਦੋ ਇਕ ਮਾਸ।।
ਬੰਦਨ ਕਰਾ ਭੇਟਾ ਦਈ ਬੈਠ ਗਇਓ ਪ੍ਰਭ ਪਾਸ।। ੨੨।।

ਚੌਪਈ।।

ਗੁਰੂ ਰਾਮ ਸਿੰਘ ਚਤੁਰ ਸੁਜਾਨ। ਸਭ ਘਟ ਘਟ ਕੇ ਜਾਣੀ ਜਾਣ।।
ਬੈਠ ਸੁਹੰਤੇ ਬੀਚ ਦੀਵਾਨ। ਮਨੋ ਪ੍ਰੇਮ ਭਗਤੀ ਕੋ ਭਾਨ[੬]।। ੨੩।।

---

੧. ਰਾਜਾ  ੨. ਕੜਾਹ ਪ੍ਰਸ਼ਾਦ  ੩. ਪੈਸੇ  ੪. ਝੂਰਨਾ (ਦੁਖੀ)  ੫. ਹੱਥ  ੬. ਸੂਰਜ

* ਗੁਰਪੁਰੀ ਸ਼ਬਦ ਦਾ ਭਾਵ ਸ੍ਰੀ ਭੈਣੀ ਸਾਹਿਬ ਹੈ।

### ਦੋਹਰਾ।।

ਮੋ ਸੇ ਪੂਛਾ ਕੁਸਲ ਹੈ ਭਾਈ ਸਿੰਘ ਹਰਮੀਤ।।
ਡਿਗਰੀ ਰਹੀ ਬਹਾਲ ਤੁਵ ਚਿੰਤਾ ਕਰੇਂ ਜੋ ਨੀਤ।। ੨੪।।
ਐਸੀ ਬਿਧਿ ਪ੍ਰਭ ਜੀ ਭਈ ਖਤ੍ਰੀਯੋਂ ਕੇ ਸੰਗ ਰਾਰ।।
ਵਫੀ ਦੀ ਉਨਿ ਬਦਲ ਸੋ ਗਯੋ ਸਰਿਸਤੇ ਦਾਰ[1]।। ੨੫।।
ਉਸਕੀ ਇਵਜੀ ਜੋ ਅਯੋ ਮੈ ਮਿਲਿਯੋ ਤਿਸ ਜਾਇ।।
ਇਮ ਬਹਾਲ ਡਿਗਰੀ ਰਹੀ ਜਿਵ ਮੈ ਕਹੀ ਸੁਨਾਇ।। ੨੬।।
ਪਾਸ ਖਰੋ ਇਕ ਸਿੰਘ ਤਬ ਗੁਰ ਤਿਸ ਦਿਸ ਕਰ ਨੈਨ।।
ਮੁਸਕਾਵਤ ਬੋਲਤ ਭਏ ਐਨ ਰਸੀਲੇ ਬੈਨ।। ੨੭।।
ਕਾਇਮ ਜਿਸ ਡਿਗਰੀ ਰਖੀ ਯਾਦ ਨ ਰਹਿਓ ਸੋਇ।।
ਮਾਨ ਕੜਾਹ ਗੁਰੂ ਭੇਟ ਜਬ ਹਾਥ ਜੋੜ ਕਰ ਦੋਇ।। ੨੮।।
ਦੀਨ ਦੁਹਾਈ ਨਾਮ ਗੁਰ ਅੰਦਰ ਵੜਿਓ ਜਾਇ।।
ਖਾਰਜ ਕਰੀ ਅਪੀਲ ਤਿਨ ਮਾਇਆ ਵਰ ਕੋ ਪਾਇ।। ੨੯।।
ਫਤੇ ਪਾਇ ਬਾਹਰ ਅਯੋ ਗੁਰ ਕ੍ਰਿਪਾ ਕੇ ਸਾਥ।।
ਪੰਚਾਮ੍ਰਿਤ ਕਰਵਾਇਓ ਹੁਕੇ ਪੀਣੇ ਹਾਥ।। ੩੦।।
ਅਚਿਓ[2] ਹਮ ਪ੍ਰਸ਼ਾਦ ਨਹਿ ਬਿਨਾ ਰਹਿਤ ਜੋ ਕੀਨ।।
ਅਬ ਕਹਿ ਕਾਇਮ ਤਿਸ ਰਖੀ ਮੁਨਸ਼ੀ ਅਯੋ ਨਵੀਨ।। ੩੧।।
ਪਾਨ ਬੰਧੇ ਕਰ ਨਿੰਮ੍ਰ ਬਹੁ ਗੁਰ ਪਗ ਪਰ ਤਿਸ ਕਾਲ।।
ਸਾਚ ਲਖਿਓ ਹਰਿਮੀਤ ਸਿੰਘ ਮੂਰਤਿ ਗੁਰੂ ਅਕਾਲ।। ੩੨।।
ਗਾਈ ਉਪਮਾ ਰਸਨ ਤੇ ਧੰਨ ਧੰਨ ਗੁਰਦੇਵ।।
ਤੇਰੀ ਮਿਤਿ ਕੋ ਨਹਿ ਲਖੇ ਰਾਮ ਅਲਖ ਅਭੇਵ।। ੩੩।।

### ਸਵੈਯਾ।।

ਤੋ ਸਮ ਪਾਵਨ ਆਨ ਨਹੀ ਪ੍ਰਭ ਮੋ ਸਮ ਪਾਤਕ[3] ਔਰ ਨ ਕੋਈ।।
ਬੋਹਿਥ ਆਨ ਨਹੀ ਗੁਰ ਤੋ ਸਮ ਮੋ ਸਮ ਸੈਲ[4] ਵ ਬੈਲ ਨ ਹੋਈ।।
ਪਾਰਸ ਚੰਦਨ ਨਾ ਸਮ ਚੰਦ ਸਮਾਨ ਕਠੋਰ ਕਲੰਕਤ ਸੋਈ।।
ਬੀਰ ਗੰਭੀਰ ਗਹੀਰ ਵ ਮੀਰਨ ਪੀਰ ਹਰੀ ਸਿੰਘ ਧਿਆਨ ਨਮੋਈ।। ੩੪।।

### ਦੋਹਰਾ।।

ਸਿਦਕ ਧਰਮ ਕੋ ਦਾਨ ਦੈ ਸੇਵਾ ਦਾਸਨ ਦਾਸ।।
ਗੁਰੂ ਰਾਮ ਸਿੰਘ ਧੰਨ ਹੈ ਮੋ ਸਮ ਦੀਨਨ ਰਾਸ।। ੩੫।।
ਲੋਕਨ ਦੁਇ ਕੇ ਹਿਤੂ ਜੋ ਸ੍ਰੋਤਾ ਜਨ ਸੁਣ ਲੇਹੁ।।
ਉਚਿਤ ਸਿਮਰਨ ਤਾਸ ਕੋ ਤਨ ਮਨ ਧਨ ਤਿਸੁ ਦੇਹੁ।। ੩੬।।
ਗੁਰ ਹਰਿ ਗਾਈਐ ਰਾਤ ਦਿਨ ਸਾਸ ਸਾਸ ਸਹਿ ਪ੍ਰੇਮ।।
ਬੰਦਨ ਸੱਤਿ ਸਰੂਪ ਕੋ ਕਰੇ ਧਿਆਨ ਸਿੰਘ ਨੇਮ।।
ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਹਰਮੀਤ ਸਿੰਘ ਕੋ ਦਾਮ
ਦਿਵਾਵਨ ਪ੍ਰਸੰਗ ਸੰਪੂਰਨੰ ਨਾਮ ਇਕਾਦਸਮੋ ਧਿਆਇ।।

---

੧. ਅਫਸਰ ਦਾ ਕਰਿੰਦਾ  ੨ ਛਕਿਆ  ੩ ਪਾਪੀ  ੪. ਮੂਰਖ (ਪੱਥਰ)

# ਦ੍ਵਾਦਸਮੋਂ ਧਿਆਇ

ਸ੍ਵੈਯਾ।।

ਕੇਹਰਿ[੧] ਸੇ ਮਨ ਕੇ ਹਰਿ ਦੋਖ ਸੁਕੇ ਹਰਿ ਕੈ ਹਰ ਕੇ ਸਸ ਆਹੂ[੨]।।
ਆਹੁ ਸੁਣੇ ਧਰਕੈ ਤਨ ਮਾਨਸ ਮਾਨ ਦਿਯੇ ਜਨ ਤੋੜ ਨਿਬਾਹੂ।।
ਬਾਹੁ ਦਰਾਜ ਸੁ ਬਾਹੁ ਦਰਾਜ ਸੁਬਾਹੁ ਦਰਾਜ ਫਲਾ ਧਰ ਮਾਹੂ[੩]।।
ਮਾਹੁ ਭਲੇ ਜਨ ਮਾਹੁ ਭਲੇ ਭਵ ਮਾਹੁ ਸੁ ਮਾਹਿਅੜਾ ਦਰਸਾਹੂ।। ੧।।
ਸਾਹੁ ਸਚਾ ਜਪ ਸਾਹੁ ਗਹੇ ਖਪ ਸ੍ਰੀ ਗੁਰ ਨਾਨਕ ਦੇਵ ਮਨਾਹੂ।।
ਨਾਹੁ ਧਰੰਮ ਬਢਾ ਅਧਰੰਮ ਮਲੇਛਨ ਜੰਮ ਕਿਯੇ ਕਤਲਾਹੂ।।
ਲਾਹੂ ਲਹੇ ਕਿਤੇ ਸਿੰਧ ਬਹੇ ਰਿਪ ਫੂਟ ਜਹਾਜ ਚੁਰੱਤਨ[੪] ਜਾਹੂ।।
ਜਾਹੁ ਬਲੇ ਦਲ ਮੋਹ ਦਲੇ ਜਪ ਏਕ ਪਲੇ ਮਨ ਪਾਰ ਪਰਾਹੂ।। ੨।।
ਬੰਦਤ ਹੋਂ ਪਗ ਪੰਕਜ ਤੇ ਜਿਨ ਪੰਕਜ ਸੇ ਕਢ ਅੰਕ ਲਗਾਏ।।
ਡੂਬਤ ਥੇ ਭਵ ਸਾਗਰ ਮੋ ਨਿਜ ਪੰਥ ਸਮਾਲ ਜਹਾਜ ਚੜਾਏ।।
ਮੋ ਮਸਕੀਨ ਅਧੀਨ ਕਮੀਨ ਵ ਦੀਨ ਸੁ ਪਾਲਤ ਰੈਣ ਸਬਾਏ।।
ਐਸਿ ਪ੍ਰਭੂ ਗੁਰ ਬਾਲਕ ਸਿੰਘ ਧਿਆਨ ਮ੍ਰਿਗੰਦ[੫] ਨਮੋ ਨਿਤ ਗਾਏ।। ੩।।
ਊਰਨ[੬] ਕੋ ਕਰ ਪੂਰਨ ਦੇਵਤ ਚੂਰਨ[੭] ਦੋਖ ਦੁਖਾ ਸਭ ਚੂਰਨ।।
ਵੈਦ ਸਹੀ ਮਿਤ ਵੈਦ ਸਹੀ ਚਿਤਵੈ ਵਸ ਹੀ ਕਲ ਖੋੜ ਸੁ ਪੂਰਨ।।
ਅੰਤਰ ਕੀ ਗਤਿ ਜੋ ਲਖ ਹੈ ਮਨ ਤਾਹਿ ਜਪੋ ਬਿਨ ਦੇਰ ਸੁ ਤੂਰਨ[੮]।।
ਵਾਹਿ ਸ੍ਰੀ ਗੁਰੂ ਬਾਲਕ ਸਿੰਘ ਜੁਹਾਰ ਕੀਏ ਬਿਘਨਾ[੯] ਗਨ ਦੂਰਨ।। ੪।।

ਦੋਹਰਾ।।

ਮੂਲ ਪੰਥ ਅਜਰ ਜਰੇ ਹਜਰੋ ਤਪੀ ਸਥਾਨ।।
ਗੋ ਗ੍ਰਿਬ ਰਖਕ ਸਦਾ ਪੂਰਨ ਬ੍ਰਹਮ ਪਛਾਨ।। ੫।।

ਕਬਿੱਤ।।

ਊਤਮ ਅਰੋੜ ਬੰਸ ਲਖੋ ਅਵਤੰਸ ਜਾਮੇ ਹੰਸ ਰੂਪ ਗਯਾਰਵਾਂ ਗੁਰਿੰਡ ਉਪਜਯੋ ਹੈ।।
ਸੁੰਦਰ ਜਨੰਮ ਹੂੰ ਸੇ ਸੂਧੇ ਸੇ ਨਿਛਲ ਬ੍ਰਿਤੀ ਗੂਢ ਜਾਉਂ ਬਲ ਕਲ ਅੰਧ ਜੋਤਿ ਭਯੋ ਹੈ।।
ਕੀਰਤ ਨਿਸ਼ਾਨਕਿਤੋ ਧਾਰ ਮਗ ਭਾਨ ਮਾਨੇ ਹਿੰਦ ਪੰਥ ਜਾਨ ਕੈ ਨਿਸ਼ਾਨਸੰਭਵਯੋ ਹੈ।।
ਮੂਰਤਿ ਪਿਆਰੀ ਬਲਿਹਾਰੀ ਨਾਵੇ ਗੁਰੂ ਸਮ ਅਜਰ ਜਰੱਯਾ ਬਪੁ ਕਿਨਹੂੰ ਨ ਲਖਯੋ ਹੈ।। ੬।।

ਦੋਹਰਾ।।

ਗੁਰੂ ਰਾਮ ਸਿੰਘ ਦਯਾਲ ਕੇ ਆਲ ਪ੍ਰਸੰਗ ਮਹਾਨ।।
ਅਚਰਜ ਸੁਣੀਯੇ ਖਾਲਸਾ ਭਾਈ ਕਰਤ ਬਖਾਨ।। ੭।।

---

੧. ਸ਼ੇਰ  ੨. ਸੂਰਜ ਚੜ੍ਹਿਆਂ ਤੇ ਚੰਦ੍ਰਮਾ ਦਾ ਤੇਜ ਚਲਿਆ ਜਾਂਦਾ ਹੈ
੩. ਬਹੁਤ ਬਹੁਤ ਵੱਡੀਆਂ ਬਾਹਾਂ  ੪. ਮੁਸਲਮਾਨ
੫. ਸ਼ੇਰ  ੬. ਊਣੇ  ੭. ਨਾਸ ਕਰਨਾ
੮. ਛੇਤੀ  ੯. ਵਿਘਨ (ਰੁਕਾਵਟਾਂ)

ਚੌਪਈ।।

ਸਿੰਘ ਹਰਿਮੀਤ ਸੁਣਾਈ ਸਾਖੀ।। ਗਤਿ ਮਿਤਿ ਗੁਰ ਕੀ ਜਾਇ ਨ ਲਾਖੀ।। ਏਕ ਗ੍ਰਾਮ
ਮੋਲ ਤਿਹ ਲੀਨਾ।। ਰਾਜ ਬਹਾਵਲ ਕੋ ਸਰਬੀਨਾ[1]।। ੮।।
ਲਾਲੇ ਕੌਮ ਅਰੋੜੇ ਮਾਲਕ।। ਗ੍ਰਾਮ ਹੁਤੋ ਵਹਿ ਤਾਕੇ ਤਾਲਕ।।
ਮੋਲ ਲੀਆ ਦੇ ਕੀਮਤ ਤਾਸੇ। ਦਾਖਲ ਖਾਰਜ ਲੀਆ ਨ ਵਾਸੇ।। ੯।।
ਆਬ ਸਿਲਾਬ ਨ ਹੋਵੇ ਗ੍ਰਾਮ।। ਚਲਤ ਹਰਟ ਰਹਿ ਦਿਨ ਔ ਸਾਮ।।
ਯੌ ਮਰਜੀ ਹੋਈ ਕਰਤਾਰ।। ਲਾਗਯੋ ਤਹ ਫਿਰ ਨਹਰੀ ਬਾਰ।। ੧੦।।
ਦਿਨ ਦਿਨ ਭਈ ਅਬਾਦੀ ਆਨ।। ਰੱਯਤ ਬਸੀ ਭਲੀ ਗੁਜਰਾਨ।।
ਦੇਖ ਲਾਲਿਓਂ ਕਾ ਮਨ ਭਰਮਾ।। ਡੋਲੇ ਤਿਆਗ ਆਪਨੋ ਧਰਮਾ।। ੧੧।।
ਕਹਿਨ ਲਗੇ ਹਮ ਦਖਲ ਨ ਦੈਹੈਂ।। ਦੇ ਦਮੜੇ ਅਪਨਾ ਪਿੰਡ ਲੈਹੈ।।
ਮੈਂ ਯਹਿ ਬਾਤ ਸੁਣੀ ਜਬ ਪੇਖੀ।। ਉਲਟੀ ਦਿਸਾ ਉਨੋ ਕੀ ਦੇਖੀ।। ੧੨।।
ਕਰਨ ਲਗੇ ਵਹੁ ਅਪਨਾ ਚਾਰਾ।। ਮੈਂ ਭੀ ਮਨ ਮੈ ਕੀਯੋ ਵਿਚਾਰਾ।।
ਮਿਲਯੋ ਤਸੀਲਦਾਰ ਸੰਗ ਜਾਈ। ਸਰਬ ਹਕੀਕਤ ਖੋਲ ਸੁਣਾਈ।। ੧੩।।
ਸਾਠ ਰੁਪੱਯਾ ਮੋ ਸੇ ਲੇਵੋ।। ਮੇਰਾ ਦਖਲ ਕਰਾ ਤੁਮ ਦੇਵੋ।।
ਯੌਂ ਉਤਰ ਤਿਸ ਹਾਕਮ ਦੀਨਾ।। ਮੈਂ ਇਹ ਕਰਹੋ ਬਾਤ ਕਬੀ ਨਾ।। ੧੪।।
ਕਾਨੂੰਗੋ ਕੋ ਮਿਲਿਓ ਜਾਈ।। ਉਸ ਪ੍ਰਤਿ ਵੀ ਤਬ ਬਾਤ ਸੁਣਾਈ।।
ਤਿਸਨੇ ਭੀ ਮੁਝ ਦੀਆ ਜਵਾਬ।। ਮੈਂ ਸਮਝਾ ਅਬ ਕਾਮ ਖਰਾਬ।। ੧੫।।
ਮਨ ਕੋ ਕਹਾ ਯਾਦ ਗੁਰ ਕਰੋ।। ਕਰ ਕਿਰਪਾ ਪ੍ਰਭ ਬਿਪਤਾ ਹਰੋ।।
ਪਾਛੇ ਜੋ ਜੋ ਬਿਪਤਾ ਪਰੀ।। ਗੁਰੂ ਰਾਮ ਸਿੰਘ ਸਾਚੇ ਹਰੀ।। ੧੬।।
ਅਬ ਲੱਜਾ ਭੀ ਤੈ ਮਹਾਰਾਜ।। ਤੇਰੋ ਬਿਰਦ ਗਰੀਬ ਨਿਵਾਜ।।
ਗੁਰ ਅਰਜਨ ਜਬ ਧਾਰਿਓ ਰੂਪ।। ਜਹਾਂ ਗੀਰ ਤੁਰਕਨ ਕੋ ਭੂਪ।। ੧੭।।
ਏਕ ਗ੍ਰਾਮ ਕੋ ਭੈਣੀ ਨਾਮੁ।। ਤਹਾਂ ਗਏ ਸ੍ਰੀ ਗੁਰ ਸੁਖ ਧਾਮ।।
ਖੰਡ ਘਿਰਤ ਮੈਦਾ ਸਮਤਾਈ।। ਚੋਹਲਾ ਭੇਟ ਲਿਆਈ ਮਾਈ।। ੧੮।।
ਚੋਹਲਾ ਕਹਿਤ ਦੇਸ ਤਿਸ ਚੂਰੀ।। ਮਾਈ ਕੀ ਹੋਈ ਸੇਵਾ ਪੂਰੀ।।
ਸਰਧਾ ਪ੍ਰੇਮ ਧਾਰ ਪਗ ਲਾਗੀ।। ਸੋ ਮਾਈ ਪੂਰਨ ਵਡਭਾਗੀ।। ੧੯।।
ਬੋਲੇ ਗੁਰ ਮਾਈ ਕੋ ਚੁਹਲਾ।। ਭਇਓ ਕਬੂਲ ਗ੍ਰਾਮ ਹੈ ਚੁਹਲਾ।।
ਚੁਹਲਾ ਨਾਮ ਗ੍ਰਾਮ ਇਸ ਹੋਈ।। ਭੈਣੀ ਕਹੋ ਨ ਇਸ ਕੋ ਕੋਈ।। ੨੦।।
ਤਬ ਲੋਕਨ ਯੌਂ ਬਿਨਤੀ ਕਰੀ।। ਭੈਣੀ ਨਾਮ ਪ੍ਰਭੂ ਕਿਵ ਟਰੀ।।
ਚਵਗੱਤਨ[2] ਕੇ ਕਾਗਜ਼ ਮਾਹਿ।। ਭੈਣੀ ਨਾਮ ਲਿਖਯੋ ਹੈ ਤਾਹਿ।। ੨੧।।
ਗੁਰ ਅਰਜਨ ਤਬ ਗਿਰਾ[3] ਅਲਾਈ।। ਕਾਗਜ ਪਰ ਚੁਹਲਾ ਬਣ ਜਾਈ।।
ਚੁਹਲੇ ਨਾਮ ਜੋ ਆਇ ਪ੍ਰਵਾਨੋ।। ਦੇਹ ਮਾਮਲਾ ਤੈਂ ਤੁਰਕਾਨੋ।। ੨੨।।
ਸਤਿ ਮਾਨ ਸਬਹਨ ਧਰ ਮੌਨ।। ਸਤਿਗੁਰ ਕਿਯਾ ਅਮੀ ਸਰ ਗੌਨ।।
ਪਾਛੇ ਆਇਓ ਤੁਰਕ ਸਿਪਾਹੀ।। ਦੇਵੋ ਕਣ ਭੈਣੀ ਕਾ ਭਾਈ।। ੨੩।।
ਦੋ ਤ੍ਰੈ ਵਾਰ ਗਯੋ ਫਿਰ ਦਿੱਲੀ।। ਦਿਓ ਨ ਕਿਸੀ ਫੇਰੀਅਸ ਕਿੱਲੀ।।
ਜਹਾਂ ਗੀਰ ਪੈ ਚੁਗਲੀ ਕਰੀ।। ਸਬਹਨ ਪਕੜਾਯੋ ਤਿਹ ਘਰੀ।। ੨੪।।

---

੧. ਵਸਦਾ ਸੀ    ੩. ਮੁਸਲਮਾਨ    ੩. ਅਵਾਜ ਕੀਤੀ

ਸਾਹਿ ਕਹਿਓ ਤੁਮ ਦਾਮ ਨ ਦੀਆ।। ਦੋ ਤ੍ਰੈ ਵਾਰ ਫੇਰ ਕਿਉਂ ਕੀਆ।।
ਤਿਨ ਤਬ ਕਹਾ ਸੁਣੋ ਪਤਿਸਾਹ।। ਭੈਣੀ ਨਾਮ ਪਰਵਾਨਾ ਜਾਹਿ।। ੨੫।।
ਹਮੋ ਗ੍ਰਾਮ ਚੁਹਲਾਹਿ ਮਹਾਨੋ।। ਕਾਗਜ ਨਿਜ ਦੇਖੋ ਤੋ ਜਾਨੋ।।
ਸਾਹਿ ਕਹਾ ਸੁਣ ਦਫਤਰ ਵਾਲੋ।। ਕਾਗਜ ਚੁਹਲੇ ਕਾ ਸੰਭਾਲੋ।। ੨੬।।
ਦਫਤਰ ਵਾਲੇ ਕਹੇਂ ਜਨਾਬ।। ਗ੍ਰਾਮ ਨ ਚੁਹਲਾ ਵਿਚ ਪੰਜਾਬ।।
ਦਫਤਰ ਮੇਂ ਕਿਆ ਕਰੇਂ ਤਲਾਸ।। ਗ੍ਰਾਮ ਨ ਹੋਇ ਤ ਢੂੰਢੇਂ ਕਾਸ।। ੨੭।।
ਕਹੇ ਸਾਹਿ ਆਛੀ ਬਿਧਿ ਟੋਲੋ।। ਟੋਲ ਤਲਾਸ ਪੁਨਾ ਮੁਖ ਬੋਲੋ।।
ਦੇਖੇ ਬਿਨ ਕਿਓਂ ਦੇਤ ਜਵਾਬ।। ਦੇਖੋ ਦਫਤਰ ਅਬਹਿ ਸ਼ਿਤਾਬ।। ੨੮।।
ਕੋਪ[1] ਨਜਰ ਜਬ ਸਾਹਿ[2] ਨਿਹਰੀ।। ਡਰੇ ਮੋਨ ਧਰ ਕੇ ਤਿਸ ਘਰੀ।।
ਦੇਖਾ ਦਫਤਰ ਮੇਂ ਜਬ ਗ੍ਰਾਮ।। ਜਹਾਂ ਭੈਣੀ ਤਹ ਚੁਹਲਾ ਨਾਮ।। ੨੯।।
ਬਿਸਮਤ ਹੋਇ ਰਹੇ ਸਮੁਦਾਈ।। ਇਹ ਚੁਹਲਾ ਕਿਨ ਦੀਆ ਬਨਾਈ।।
ਚੁਹਲਾ ਨਾਹਿ ਚੁਗੱਤਨ ਰਾਜ।। ਇਹ ਕਿਆ ਖੇਲ ਗਰੀਬ ਨਿਵਾਜ।। ੩੦।।
ਅਰਜ ਮੁਨਸ਼ੀਅਨ ਤਬ ਯੌ ਕੀਨ।। ਹਜਰਤ ਏਹੁ ਅਚੰਭ ਨਵੀਨ।।
ਨੌਕਰ ਹਮ ਪਿਤ ਦਾਦੇ ਹਜਰਤ। ਗ੍ਰਾਮ ਨ ਕੋ ਚੁਹਲਾ ਕਿਆ ਕੁਜਰਤ।। ੩੧।।
ਅਬ ਕਾਗਜ ਪਰ ਲਿਖਾ ਨਿਹਾਰਾ।। ਦੇਖਾ ਸੁਣਾ ਨ ਕਾਨ ਮਝਾਰਾ।।
ਜਹਾਂਗੀਰ ਭੀ ਅਚਰਜ ਮਾਨੀ।। ਮਾਲਕ ਗਾਉਂ ਬੁਲਾਉ ਬਖਾਨੀ।। ੩੨।।
ਪੂਛਾ ਜੇ ਜਨ ਤਹਿ ਤੇ ਆਏ।। ਇਹ ਕਿਵ ਬਨੀ ਲਖੀ ਨਹਿ ਜਾਏ।।
ਸਬ ਦਫਤਰ ਮੇ ਪਰੀ ਦੁਹਾਈ।। ਜਾਣੋ ਤੁਮ ਤੌਂ ਦੇਹੁ ਬਤਾਈ।। ੩੩।।
ਤਿਨ ਸਭ ਗਾਥਾ ਖੋਲ ਸੁਣਾਈ।। ਊਹਾਂ ਅਏ ਗੁਰ ਅਰਜਨ ਰਾਈ।।
ਮਾਈ ਏਕ ਲਿਗਈ ਕੁਟ ਚੁਹਲਾ।। ਗ੍ਰਾਮ ਨਾਮ ਤਬ ਕਹਾ ਗੁਰ ਚੁਹਲਾ।। ੩੪।।

**ਦੋਹਰਾ।।**

ਬੰਦਨ ਕੀਨੀ ਜਹਾਂਗੀਰ ਸਿਫਤ ਗੁਰੂ ਸੁਭ ਗਾਇ।।
ਦੁਨੀਆਂ ਔ ਦਿਨ ਹਸ਼ਰ ਕੋ ਗੁਰ ਤਹਕੀਕ ਛੁਡਾਇ।। ੩੫।।
ਯਾਦ ਆਈ ਹਰਿਮੀਤ ਸਿੰਘ ਕੋ ਇਹ ਸਾਖੀ ਤਾਹਿ।।
ਭੈਣੀ ਜਿਵ ਚੁਹਲਾ ਕਿਯੋ ਤਿਵ ਮੁਝ ਲਾਜ ਨਿਬਾਹਿ।। ੩੬।।

**ਚੌਪਈ।**

ਪੰਚਾਮ੍ਰਿਤ ਗੁਰ ਪਾਚ ਰੁਪੱਯਾ।। ਮਾਨਿਓ ਤਬ ਨਿੰਮ੍ਰਿਤ ਕਰ ਭੱਯਾ।।
ਜਾ ਡਿਪਟੀ ਢਿਗ ਦਿਉ ਸਵਾਲ।। ਲਵੋ ਨੰਬਰੀ ਨਾਲਸ਼ ਨਾਲ।। ੩੭।।
ਡਿਪਟੀ ਹੁਕਮ ਨੰਬਰੀ ਦੀਆ।। ਮੂਰਤਿ ਗੁਰ ਉਰ[3] ਧਰ ਵੈ ਕੀਆ।।
ਆਦਿ ਖਰੀਦਾ ਥਾ ਜਿਵ ਗ੍ਰਾਮੈ।। ਗਿਆ ਲੈਨ ਨਕਲ ਕੋ ਜਾ ਮੈ।। ੩੮।।
ਮੁਹਾਫਜ ਮੁਨਸੀ ਦਫਤਰੀ।। ਦਿਯੋ ਸਵਾਲ ਨਕਲ ਨੰਬਰੀ।। ੩੯।।*

---

੧. ਕ੍ਰੋਧ　　੨. ਅਫਸਰ　　੩. ਹਿਰਦਾ

*ਏਥੇ ਦੋ ਤੁਕਾਂ ਕਰਤਾ ਜੀ ਵਲੋਂ ਹੀ ਘਟ ਹਨ।

ਦੋਹਰਾ।।

ਸੁਣਾ ਮੁਹਾਫਜ ਦਫਤਰੀ ਜਬ ਮੇਰਾ ਸੁਵਾਲ।।
ਮੋਕੋ ਬੋਲਾ ਖੁਸੀ ਸੇ 'ਬੈਠ ਤਸਲੀ ਨਾਲ।। ੪੦।।
ਮੈ ਦਫਤਰ ਮੇਂ ਦੇਖਿਆ ਧਨ ਸਿੰਘ ਵਾਲੇ ਗ੍ਰਾਮ।।
ਦਾਖਲ ਖਾਰਜ ਓਸ ਕਾ ਹੂਆ ਤੁਮਾਰੇ ਨਾਮ'।। ੪੧।।
ਮੈ ਸੁਣ ਸ੍ਰੀ ਗੁਰ ਚਿਤ ਕਰ ਡਿਪਟੀ ਨਿਕਟ ਸਵਾਲ।।
ਦੀਆ ਦਖਲ ਕੀ ਨਕਲ ਕਾ ਸੁਣ ਬੋਲਿਓ ਤਤਕਾਲ।। ੪੨।।
ਮੋ ਢਿਗ ਤੂੰ ਕਲ ਦਖਲ ਕਾ ਕੀਆ ਹਾਲ ਬਿਆਨ।।
ਯਹਿ ਕਿਆ ਹੂਆ ਹਰਿਮੀਤ ਸਿੰਘ ਦਖਲ ਕੀਆ ਕਿਨ ਜਾਨ।। ੪੩।।
ਮੈਂ ਮਨ ਮੇਂ ਬੰਦਨ ਕਰੀ ਧੰਨ ਸਚੇ ਪਤਿਸਾਹਿ।।
ਉਤਰ ਉਸ ਪ੍ਰਤਿ ਯੋਂ ਦੀਆ ਹੈ ਜੋ ਮੇਰਾ ਸਾਹਿ।। ੪੪।।
ਦਖਲ ਕਰਾਯੋ ਆਹਿ ਤਿਨ ਮੈ ਤਬ ਹੁਤੋ' ਨ ਪਾਸ।।
ਸੁਣ ਡਿਪਟੀ ਬਿਸਮੇ ਹੂਆ ਗੁਰ ਕਾਰਜ ਕੀਓ ਰਾਸ।। ੪੫।।
ਐਸੇ ਕਹਿ ਸੁਣ ਚੁਪ ਹੁਇ ਨਕਲ ਦਿਵਾਈ ਮੋਹਿ।।
ਦਖਲ ਪਿੰਡ ਕਾ ਮੁਹਿ ਮਿਲਾ ਲਾਲੇ ਹੋ ਕਰ ਰੋਹਿ।। ੪੬।।
ਨਾਲਸ ਕੀਨੀ ਲਾਲਿਆਂ ਹਮ ਨੇ ਦਖਲ ਨ ਦੀਨ।।
ਕਿਸ ਨੇ ਇਸਕੇ ਨਾਮ ਪਰ ਦਾਖਲ ਖਾਰਜ ਕੀਨ।। ੪੭।।

ਸੋਰਠਾ।।

ਕਾਗਜ ਲਿਆਇ ਨਿਕਾਲ ਦਸਖਤ ਮੁਹਰਾਂ ਤਿਨੋ ਕੇ।।
ਹਾਕਮ ਜਬੈ ਦਿਖਾਇ ਅਚਰਜ ਹੋ ਚੁਪ ਕਰ ਗਏ।। ੪੮।।

ਦੋਹਰਾ।।

ਹਮ ਨਹੀਂ ਮੁਹਰਾਂ ਲਾਈਆਂ ਸਾਹਿ ਨ ਆਇਆ ਕੋਇ।।
ਭਾਵੀ ਕੋ ਇਹ ਖੇਲ ਹੈ ਜਾਣਤ ਨਾਹੀ ਕੋਇ।। ੪੯।।
ਹੋਇ ਚੁਪ ਵਹਿ ਬੈਠ ਗਏ ਮੈ ਕਬਜਾ ਕਰ ਲੀਨ।।
ਕੌਤਕ ਐਸਾ ਗੁਰ ਕਿਯੋ ਸੁਣੋ ਸੰਤ ਪਰਬੀਨ।। ੫੦।।
ਗੁਰ ਉਪਮਾ ਗਾਈ ਤਬੈ ਸਿੰਘ ਹਰਮੀਤ ਸੁ ਭਾਇ।।
ਗਤਿ ਤੁਮਰੀ ਕੋ ਨਹਿ ਲਖੈ ਗੁਰੂ ਰਾਮ ਸਿੰਘ ਰਾਇ।। ੫੧।
ਮੋ ਪ੍ਰਤਿ ਕਹਾ ਧਿਆਨ ਸਿੰਘ ਇਸ ਬਿਧ ਸਤਿਗੁਰ ਮੋਹਿ।
ਪਿੰਡ ਦਿਵਾਇਆ ਲਾਜ ਰਖ ਗਾਥ ਸੁਣਾਈ ਤੋਹਿ।। ੫੨।।
ਮੈਂ ਬੋਲਾ ਧੰਨ ਗੁਰੂ ਹੈ ਧੰਨ ਗੁਰੂ ਕੇ ਸਿਖ।
ਗੁਰ ਪਗ ਸਰਧਾ ਜਿਨ ਘਣੀ ਤੇ ਗਿਆਨੀ ਸੁਰ ਰਿੱਖ।। ੫੩।।
ਐਸੇ ਸਤਿਗੁਰੂ ਰਾਮ ਸਿੰਘ ਨਿਤ ਉਸਤਤਿ ਕੇ ਯੋਗ।
ਪ੍ਰੇਮੀ ਜਨ ਕੋ ਏਤ ਹੈ ਮੋਖ ਲੋਕ ਜੁਗ ਭੋਗ।। ੫੪।।

---

੧. ਸੀ (ਸਾਂ) ੨. ਦੇਵਤਿਆਂ ਵਿਚੋਂ ਮਹਾਨ ਜਾਂ (ਦੇਵਤੇ, ਰਿਖੀ)

ਸ੍ਵੈਯਾ।

ਪਾਇਕ ਕੋ ਸੁਖਦਾਇਕ ਹੈ ਅਰਿ ਘਾਇਕ ਦਾਇਕ ਹੈ ਫਲ ਚਾਰੋ।।
ਮਾਇਕ ਰੂਪ ਧਰੇ ਜਗ ਨਾਇਕ ਸੰਤ ਸਹਾਇਕ ਦੂਤਨ ਗਾਰੋ।।
ਕੋਟ ਦੁਰਜਾਨ ਭਯਾਨਕ ਸੇ ਦੈ ਪਾਨ ਰਖੇ ਹੁਇ ਬੀਂਗ ਨ ਬਾਰੋ।।
ਦਾਨ ਦਿਜੈ ਇਹੁ ਦਾਸ ਮ੍ਰਿਗਿੰਦ ਧਿਆਨ ਸਦਾ ਪਗ ਧਿਆਨ ਤਿਹਾਰੋ।। ੫੫।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਹਰਮੀਤ ਸਿੰਘ ਕੋ ਗ੍ਰਾਮ ਦਿਵਾਵਨ ਪ੍ਰਸੰਗ ਸੰਪੂਰਨੰ ਨਾਮ ਦ੍ਵਾਦਸਮੋ ਧਿਆਇ।।

# ਤ੍ਰਿਯੋਦਸੋ ਧਿਆਇ

ਸ੍ਵੈਯਾ।

ਕਾਰਨ ਹੈ ਜਗ ਕੋ ਜਹਿ ਨਾਮ ਸੁ ਆਮ ਧਿਆਵਤ ਹੈ ਨਿਸਾ[੧] ਭੋਰਾ[੨]॥
ਕੀਰਤਿ ਕੀ ਰਤ ਦੈ ਨਿਜ ਪੰਥ ਦਸਮ ਗੁਰੂ ਮਗ[੩] ਤੋਰਿਯਸ ਤੋਰਾ॥
ਸੇਵਕ ਜੇ ਸਰਨਾਇ ਗਿਰੇ ਭ੍ਰਮ ਕਾਟ ਮਿਟਾਵਤ ਹੈ ਕੁਲ ਝੋਰਾ॥
ਨਾਮ ਲਿਯੇ ਦੁਖ ਭੂਖ ਮਿਟੈ ਗੁਰ ਰਾਮ ਮ੍ਰਿਗਿੰਦ ਸਹਾਇਕ ਮੋਰਾ॥ ੧॥
ਕਾਲ ਕਰਾਲ[੪] ਕਲੂ ਮਧ ਭਾਵ ਪਖੰਡ ਕਰੇ ਬਿਖ ਪੀਤ ਕਟੋਰਾ॥
ਬੇਖਹਿ ਪੰਚਨ[੫] ਰਾਚਤ ਬੰਚਨ[੬] ਪ੍ਰੇਮ ਸੁ ਰੰਚਨ ਕੰਚਨ ਛੋਰਾ[੭]॥
ਤੋਰਤ ਮੰਚਨ ਬੋਲਤ ਟੰਚਨ[੮] ਦੌਲਤ ਸੰਚਨ[੯] ਮੇਂ ਮਨ ਜੋਰਾ॥
ਰਾਮ ਮ੍ਰਿਗਿੰਦ ਗੁਰੂ ਕ੍ਰਿਪਾ ਹਮ ਐਸੇ ਥੇ ਨੀਚ ਮਿਲੇ ਸੁਖ ਧੋਰਾ[੧੦]॥ ੨॥
ਦੀਹ ਪ੍ਰਤਾਪ ਜਪਾਇ ਸੁ ਜਾਪ ਹਟਾਇ ਸੁ ਤਾਪ ਜਿਤੇ ਜਗ ਘੋਰਾ।
ਵਾਕ ਅਲਾਪ ਕਿ ਸੂਬਨ ਥਾਪ ਅਧ੍ਰੰਮ ਕੋ ਖਾਪ[੧੧] ਧਰੰਮ ਢੰਢੋਰਾ।
ਬੂਚੜ ਹਾਨ ਗ੍ਰਿਬ ਗਊਆਨ ਬਿਤਾਨ ਤਨੇ ਕਲਿਆਨ ਸੁ ਜੋਰਾ॥
ਸੂਖਨ ਖਾਨਿ ਪ੍ਰਕਾਸਕ ਭਾਨ ਸੁ ਰਾਮ ਮ੍ਰਿਗੇਸ ਧਿਆਨ ਨਮੋਂਰਾ[੧੨]॥ ੩॥
ਗਾਇ ਛੁਟਾਇ ਸਹਾਇਤ ਕੀ ਜਿਵ ਆਇ ਤਰਾਜ ਫਰੰਗਨ[੧੩] ਛੁਟੀ॥
ਬੂਚੜ ਭੂਮਿ ਸੇ ਉੱਚੜ ਗੇ ਤੇਜਾਬ ਲਗੇ ਧਦਰੀ ਜੜ ਪੁੱਟੀ॥
ਨਿਆਰਾ ਕੀਆ ਜਗ ਸੇ ਨਿਜ ਸਿੰਘਨ ਤੋਰਕ ਹਿੰਦ ਸਭੀ ਲਜ ਸੁੱਟੀ॥
ਸਾਧਨ ਸੋਧ ਸੁਧਾ ਹਰਿ ਨਾਮ ਗ੍ਰੰਥ ਬਿਧੀ ਜਿਨਕੇ ਪੰਥ ਲੁਟੀ॥ ੪॥
ਬਾਦ ਤ੍ਰੁਕਾਨ ਹਿੰਦਾਨ ਬਿਲਾਨ[੧੪] ਸੁਆਨ[੧੫] ਸਮਾਨ ਕਿਤੀ ਕਰ ਹੁਟੀ॥
ਪੰਥ ਅਮੇਜ ਸੁ ਤੇਜ ਦਿਨੋਂ ਦਿਨ ਰੇਜ[੧੬] ਭਏ ਘਟ ਸਾਵਨ ਵੁੱਟੀ[੧੭]॥
ਦੇਸ ਤਰਾਇ ਬਿਦੇਸ ਸਹਾਇ ਸੁ ਟਾਪੂਨ ਜਾਇ ਨਿਸ਼ਾਨੈ ਚੁੱਟੀ[੧੮]॥
ਮੋਰਮਈ ਵ ਰੰਗੂਨ ਦੂਨੀ ਸਭ ਬੇਬੁਧ ਜੋ ਕਲ ਕੇ ਛਲ ਮੁੱਠੀ॥ ੫॥
ਭਾਗ ਭਲੇ ਤਿਨ ਭਾਲ ਪਰੇ ਸੋਇ ਜਾ ਅਪਰੇ ਜਿਨ ਚਾਲ ਅਨੁੱਠੀ॥
ਢੋਲਕ ਛੈਨਣ ਮੌਜ ਭਲੀ ਕਰ ਭਾਨ ਜਹਾਨ ਕੀ ਦਾਮਹਿ[੧੯] ਟੁੱਟੀ॥
ਪ੍ਰਿਅ ਭਗਤੀ ਕਲ ਮੇਂ ਮੁਖ ਜੇ ਬਿਨ ਯਾ ਜੁਗ ਮੈ ਹੋਇ ਬੇਪਤ ਮੁੱਠੀ॥
ਧੰਨ ਗੁਰੂ ਹਰਿ ਰਾਮ ਮ੍ਰਿਗਿੰਦ ਧਿਆਨ ਜਿਨੇ ਕਰਾਮਾਤ ਅਤੁਟੀ॥ ੬॥

ਦੋਹਰਾ॥

ਦੁਆਦਸ ਜੋਤੀ ਰੂਪ ਕੋ ਬਹੁ ਬਾਰੀ ਪਰਣਾਮ॥
ਨਾਮ ਲਿਯੇ ਭਵ[੨੦] ਦੁਖ ਮਿਟੇ ਧਿਆਨ ਸਿੰਘ ਧੰਨ ਰਾਮ॥ ੭॥

---

੧. ਰਾਤ ੨. ਦਿਨ ੩. ਰਸਤਾ ੪. ਡਰਾਉਣਾ
੫. ਸ਼ਰੀਫ ਆਦਮੀ ਵਰਗਾ ਵੇਸ ੬. ਠੱਗੀਆਂ ਵਿਚ ਰਚੇ ਹੋਏ
੭. ਸੋਨੇ ਅਤੇ ਲੜਕਿਆਂ ਵਿਚ ਰਚੇ ਹੋਏ ਹਨ ੮. ਮਖੌਲ ਨਾਲ ਬੋਲਨਾ
੯. ਇਕੱਤ੍ਰ ਕਰਨਾ ੧੦. ਆਸਰਾ ੧੧. ਨਾਸ ਕਰਨਾ ੧੨. ਨਮਸਕਾਰ
੧੩. ਅੰਗ੍ਰੇਜ ੧੪. ਦੂਰ ਕਰਨਾ ੧੫. ਕੁੱਤਾ ੧੬. ਬਾਰਸ਼ ਦਾ ਵਸਣਾ
੧੭. ਜ਼ਰਖੇਜ਼ ੧੮. ਢੂੰਡਣਾ ੧੯. ਰਸੀ ੨੦. ਸੰਸਾਰ

ਕਿਤਕ ਮਾਸ ਬੀਤੇ ਜਬੈ ਪੁਲ ਗੁਰ ਦਰਸਨ ਹੇਤ।।
ਗੁਰ ਪੁਰ ਗਏ ਹਰਮੀਤ ਸਿੰਘ ਦਿਖੇ ਚਰਿਤ੍ਰ ਜੇਤ।। ੮।।
ਮੋ ਕੋ ਜਿਵ ਵਰਨਨ ਕਰੇ ਸੁਣੋ ਖਾਲਸਾ ਗਾਥ।।
ਪ੍ਰੇਮੀ ਜਨ ਹਿਤ ਮੈਂ ਲਿਖੋਂ ਸੁਣੋ ਜੋ ਹਿਤ ਚਿਤ ਸਾਥ।। ੯।।
ਦੋਇ ਕੋਸ ਗੁਰ ਨਗਰੀਓਂ ਗ੍ਰਾਮ ਨਾਮ ਨਹੀਂ ਯਾਦ।।
ਸਿੰਘ ਆਯੋ ਇਕ ਵਹਾਂ ਸੇ ਤਾਂਕਾ ਕਹੋਂ ਸੰਬਾਦ।। ੧੦।।

**ਚੌਪਈ।।**

ਪਾਨ ਬਧੇ ਬਹੁ ਨਿਮ੍ਰਿਤਿ ਭਾਇ।। ਸਤਿਗੁਰ ਆਗੈ ਸੀਸ ਨਿਵਾਇ।।
ਇਸ ਬਿਧ ਬਿਨਤੀ ਤਿਸ ਸਿਖ ਠਾਨੀ।। ਹੇ ਪ੍ਰਭੁ ਕਰੁਣਾ ਨਿਧਿ ਗੁਣ ਖਾਨੀ।। ੧੧।।
ਆਦਿ ਗ੍ਰੰਥ ਕੋ ਭੋਗ ਤਿਆਰ।। ਆਹਿ ਚਲੋ ਪ੍ਰਭ ਕਿਰਪਾ ਧਾਰ।।
ਪਾਵਨ ਘਰ ਸੇਵਕ ਕਾ ਕਰੀਏ।। ਸੰਗਤਿ ਸੰਗ ਗੁਰੂ ਜੀ ਚਰੀਏ।। ੧੨।।
ਗੁਰੂ ਰਾਮ ਸਿੰਘ ਸੁਣ ਤਿਸ ਅਰਜੀ।। ਦੇਖੀ ਸਿੰਘ ਖਾਲਸੇ ਮਰਜੀ।।
ਆਗਿਆ ਦਈ ਖਾਲਸੇ ਜੀ ਕੋ।। ਯਾ ਕੇ ਗ੍ਰਿਹਿ ਜਾਣਾ ਹੈ ਨੀਕੋ।। ੧੩।।
ਦਾਸੀ ਸੁਤ ਸਮ ਨਿਮ੍ਰਤ ਭਾਇ।। ਕਹੇਂ ਚਲੋ ਸੰਗਤਿ ਸਮੁਦਾਇ।।
ਚੀਨੀ ਕੀ ਕੀਨੀ ਅਸਵਾਰੀ।। ਸਿੰਘ ਸੈਂਕੜੇ ਸੰਗ ਤਿਆਰੀ।। ੧੪।।
ਮੈ ਪੀਛੇ ਸਤਿਗੁਰ ਕੇ ਖਰਾ।। ਮੇਰਾ ਧਿਆਨ ਜੀਨ[1] ਪਰ ਪਰਾ।।
ਆਹਿ ਪੁਰਾਨੋਂ ਜੀਨ ਅਸਬਾਬ।। ਸੂਧੇ ਘਾਸੇ ਔਰ ਰਕਾਬ।। ੧੫।।
ਸ੍ਰੀ ਗੁਰ ਤੋ ਸਾਹਨ ਕੇ ਸਾਹਿ।। ਕੈਸੀ ਹੈ ਇਨ ਕੋ ਪਰਵਾਹਿ।।
ਮੋ ਦਿਸ ਦਿਖ ਕਰ ਹੁਕਮ ਉਚਾਰਿਓ।। ਸੁਣੋ ਸੂਬਿਓ ਸਿੰਘ ਪਿਆਰਿਓ।। ੧੬।।
ਸਾਹਿਬ ਸਿੰਘ ਪ੍ਰਤਿ ਹੁਕਮ ਅਲਾਯੋ।। ਸਾਜ ਨਵਾ ਸਾਰੋ ਤੁਮ ਲਿਆਯੋ।।
ਤਿਲੇ ਦਾਰ ਜਰਤ ਸਬ ਜੀਨ।। ਘਾਸੇ ਔਰ ਰਕਾਬ ਨਵੀਨ।। ੧੭।।
ਸੂਬਿਯੋਂ ਕੇ ਭੀ ਘੋਰੇ ਜੇਤੇ।। ਸੁੰਦਰ ਨਯੋ ਸਬਾਬ ਹੋਇ ਤੇਤੇ।।
ਮੈ ਬਹੁ ਬਾਰ ਕਰੀ ਜੋਹਾਰ।। ਅੰਤਰਜਾਮੀ ਗੁਰ ਅਵਤਾਰ।। ੧੮।।

**ਦੋਹਰਾ।।**

ਮੋਕੋ ਇਮ ਭਾਖਤ[2] ਭਏ ਕਿਉਂ ਭਾਈ ਜੀ ਠੀਕ। ।
ਚਾਹੀਏ ਸਭ ਕੁਛ ਨਵਾਂ ਹੀ ਜੀਨ ਆਦਿ ਸਭ ਨੀਕ।। ੧੯।।

**ਚੌਪਈ।।**

ਸੋਧ ਅਰਦਾਸਾ ਸੀਸ ਨਿਵਾਇ। ਚੀਨੀ ਪੈ ਚੜ ਦਈ ਦੁੜਾਇ।।
ਹੋਇ ਸਵਾਰ ਸਿੰਘ ਸਮੁਦਾਈ।। ਤਿਸ ਸਿਖ ਕੇ ਗ੍ਰਿਹਿ ਪਹੁੰਚੇ ਜਾਈ।। ੨੦।।

---

੧. ਕਾਠੀ ੨. ਕਹਿਣਾ

ਸੁੰਦਰ ਪਲੰਘ ਸੇਤ ਬਿਸਤਰੇ॥ ਗੁਰੂ ਰਾਮ ਸਿੰਘ ਜੀ ਤਹ ਥਿਰੇ॥
ਮੈਂ ਭੀ ਸੰਗਤ ਪਹੁੰਚੀ ਜਾਈ॥ ਤਿਆਰ ਭਈ ਤਤ ਛਿਨ ਸਰਦਾਈ॥ ੨੧॥
ਨਿਕਟੇ ਗ੍ਰਾਮਨ ਸੰਗਤ ਸਾਰੀ॥ ਆਈ ਸੁਣ ਸੁਣ ਉਮਡਤ ਪਿਆਰੀ॥
ਦੇ ਦੇ ਭੇਟ ਗੁਰੂ ਪਗ ਬੰਦੇ॥ ਸ੍ਰੀ ਪ੍ਰਭ ਪੂਛਾ ਸਰਬ ਅਨੰਦੇ॥ ੨੨॥
ਦਯਾ ਆਪ ਕੀ ਦੀਨ ਦਯਾਲ॥ ਛਕੀ ਦੇਗ ਭਏ ਲਾਲੋ ਲਾਲ॥
ਇਕਤ੍ਰ ਭਏ ਬਹੁਤ ਨਰ ਨਾਰੀ॥ ਗੁਰ ਢਿਗਾ[1] ਹੋਈ ਭੀਰ ਤਹਿ ਭਾਰੀ॥ ੨੩॥
ਲਗੇ ਲਾਂਗਰੀ ਲੰਗਰ ਸੇਵਾ॥ ਦੋਇ ਸਿੰਘ ਪੰਚਾਮ੍ਰਿਤ ਜੇਵਾ[2]॥
ਸਬਦਨ ਕੋ ਰੰਗ ਲਾਗਤ ਭਯੋ॥ ਪੰਚਾਮ੍ਰਿਤ ਆਦਿ ਬਨ ਗਯੋ॥ ੨੪॥
ਪ੍ਰੇਮੀ ਸਿੰਘ ਸਬਦ ਗੁਰ ਗਾਵਨ॥ ਸਾਵਨ ਜਿਵ ਲਾਗੇ ਬਰਸਾਵਨ॥
ਬਾਣੀ ਸ੍ਰੀ ਗੁਰ ਨਾਨਕ ਜੀ ਕੀ॥ ਬੇਦ ਤੱਤ ਰਸ ਭਰੀ ਅਮੀ[3] ਕੀ॥ ੨੫॥
ਕਵੀ ਵਾਰ ਹੈ ਲਖ ਲਖ ਬੇਰਾ॥ ਦਾਸਨ ਕੇ ਦਾਸਨ ਕੋ ਚੇਰਾ॥
ਏਕ ਬਾਰ ਗੁਰ ਨਾਨਕ ਕਹੇ॥ ਕੋਟ ਪਾਪ ਤਿਨ ਤਨ ਕੇ ਦਹੇ॥ ੨੬॥
ਐਸੀ ਸ੍ਰੀ ਸਤਿਗੁਰੂ ਕੀ ਬਾਨੀ॥ ਸਾਦਰ ਸਿਦਕ ਪੜੇ ਮਨ ਮਾਨੀ॥
ਤਾਕੋ ਹੋਇ ਨ ਕਾਨ ਜਮਾਨੀ[4]॥ ਛੂਟ ਜਾਇ ਦੁਖ ਆਵਨ ਜਾਨੀ॥ ੨੭॥
ਤਿਸ ਬਾਣੀ ਕੀ ਬਰਖਾ ਲਾਗੀ॥ ਥਿਰੇ ਬੀਚ ਸਤਿਗੁਰ ਰਸ ਪਾਗੀ॥
ਮਸਤਾਨੇ ਵੈਰਾਗੀ ਜਾਚਤ[5]॥ ਸਨਮੁਖ ਨਿਰਭੈ ਗੁਰ ਕੇ ਨਾਚਤ॥ ੨੮॥
ਢੋਲਕ ਛੈਣੇ ਅਨਹਦ ਬਾਜੈ॥ ਮੋਰ ਬਬੀਹੇ ਖੁਸ਼ ਘਨ[6] ਗਾਜੈ॥
ਸਭ ਧਰ ਪਰ ਹਰੀਆਵਲ ਹੋਈ। ਕੇਰੀ ਝੁਰੇ ਜਵਾਹਾਂ ਰੋਈ॥ ੨੯॥
ਸੂਰ ਉਦੇ ਜਗ ਕਾਰਜ ਸਾਧੇ॥ ਚਮਗਾਦੜ ਉਲੂ ਹੋਇ ਆਂਧੇ॥
ਤਿਵ ਰਵਿ ਪੰਥ ਗੁਰੂ ਕੋ ਨਿਆਰਾ॥ ਦੁਸ਼ਟ ਦੋਖੀਅਨ ਕੋ ਅੰਧਿਆਰਾ॥ ੩੦॥
ਦੇਖ ਬਿਸੂਰਤ[7] ਹੋਵੈ ਸੋਈ॥ ਬਾਣੀ ਕੀ ਜਿਨ ਸਮਝ ਨ ਹੋਈ॥
ਅੰਮ੍ਰਿਤ ਰਸ ਜਿਨ ਕੋ ਹੈ ਆਇਓ॥ ਸੁਖੀ ਹੋਇ ਤਿਨ ਸਮਾ ਬਿਤਾਇਓ॥ ੩੧॥
ਇਸ ਬਿਧਿ ਸੁੰਦਰ ਲਗਾ ਦੀਵਾਨ॥ ਪੰਚਾਮ੍ਰਿਤ ਤਿਆਰ ਸੁਣ ਕਾਨ॥
ਲੀਪ ਥਾਇ ਚੌਕੀ ਡਸਵਾਇ॥ ਸਬਦ ਪੜਤ ਜਲ ਛਿਰਕਤ ਲਿਆਇ॥ ੩੨॥
ਦੇਖ ਉਠੀ ਤਬ ਸੰਗਤ ਸਾਰੀ॥ ਬੋਲ ਜੈਕਾਰਾ ਰੀਤ ਸਵਾਰੀ॥
ਗ੍ਰੰਥ ਸਾਹਿਬ ਢਿਗ ਰਖ ਪਰਸਾਦ॥ ਪਾਇਓ ਭੋਗ ਸਹਿਤ ਮਰਯਾਦ॥ ੩੩॥
ਲਗਾ ਭੋਗ ਮਹਿ ਮੀਂਹ ਬਰਸਾਵਣ॥ ਕਰੀ ਖਾਲਸੇ ਅਰਜ ਸੁਣਾਵਣ॥ ਚੰਦੋਏ ਪਰ
ਸੇ ਗਿਰ ਪਾਣੀ॥ ਜਾਵੇ ਭੀਗ ਬੀੜ ਗੁਰਬਾਣੀ॥ ੩੪॥
ਅਬ ਕਿਆ ਕੀਜੈ ਰਾਜਨ ਰਾਇ। ਗੁਰੂ ਰਾਮ ਸਿੰਘ ਕਹੋਂ ਅਲਾਇ॥
ਚਾਦਰ ਅਵਰ ਉਪਰੇ ਤਾਣੋ। ਅਦਬ ਕਰੋ ਗੁਰ ਹੁਕਮ ਪਛਾਣੋ॥ ੩੫॥
ਅਦਬ ਯਾਹਿ ਕਾ ਜੇ ਜੇ ਕਰ ਹੈ॥ ਤਾਕੋ ਜਮ ਦੂਤਨ ਕਿਆ ਡਰ ਹੈ॥
ਇੰਦ ਹਾਜਰੀ ਭਰ ਚਲ ਜੈਹੇ॥ ਇਹ ਭੀ ਬਾਣੀ ਅਦਬ ਰਖੈ ਹੈ॥ ੩੬॥

---

੧. ਪਾਸ ੨. ਛਕਿਆ ੩. ਅੰਮ੍ਰਿਤ ੪. ਜਮਾਂ ਦਾ ਦੁੱਖ
੫. ਮੰਗਦੇ ਹਨ ੬. ਬੱਦਲ ੭. ਹੈਰਾਨ

ਬਿਨਾ ਨਾਮ ਮਹਿਮਾ ਨਹੀ ਆਨ[1]।। ਸ੍ਰੀ ਮੁਖ ਵਾਕ ਸੁ ਕੀਨ ਬਖਾਨ।।
ਛੂਟੇ ਤਨ ਹੋਇ ਪਸਚਾਤਾਪ।। ਕੋਇ ਨ ਬਨ ਹੈ ਮਾਈ ਬਾਪ।। ੩੭।।
ਸਤਿ ਮਾਨ ਸਿੰਘਨ ਸਹਿ ਆਦਰ।। ਲੈ ਕਰ ਤਾਣੀ ਊਪਰ ਚਾਦਰ।।
ਢੋਲਕ ਛੈਣਣ ਕੀ ਧੁਨਿ ਆਲੀ।। ਪਾਇ ਭੋਗ ਪੁਨ ਕੀਨ ਬਿਸਾਲੀ[2]।। ੩੮।।
ਆਦਿ ਹਵਨ ਸਾਰੀ ਮ੍ਰਿਯਾਦ।। ਭੋਗ ਪਏ ਤਿਆਰੀ ਪ੍ਰਸਾਦ।।
ਏਤੋ ਮੇਲ ਜਮਾਂ ਨਰ ਨਾਰੀ।। ਅੰਤ ਨ ਪਰਹੈ ਬੇ ਸੁਮਾਰੀ।। ੩੯।।
ਜਿਤ ਕਿਤ ਆਦਮ ਹੀ ਦ੍ਰਿਸਟਾਵੈ।। ਪਾਇ ਧਰਨ ਕੋ ਜਾਇ ਨ ਪਾਵੈ।।
ਸੰਸਾ ਤਬ ਭਾਈ ਮਨ ਧਰਾ।। ਪੰਚਾਮ੍ਰਿਤ ਤੋ ਥੋਰਾ ਕਰਾ।। ੪੦।।
ਕੈਸੇ ਪਤਿ ਇਸਕੀ ਰਹਿ ਜਾਈ।। ਕਿਸ ਕਿਸ ਕੋ ਇਹ ਕੁਣਕਾ ਆਈ।।
ਆਦਮ ਕਈ ਸੈਂਕੜੇ ਦਿਸਦਾ।। ਗੁਰ ਕਿਮ ਰਾਖੇ ਪਰਦਾ ਇਸਦਾ।। ੪੧।।
ਪੰਚਾਮ੍ਰਿਤ ਤੌ ਪੂਰਾ ਆਵੈ।। ਜੌ ਸਤਿਗੁਰ ਕੋਈ ਬਰਕਤ ਪਾਵੈ।।
ਸਬਦ ਭੋਗ ਸੰਗਤ ਜਬ ਪਾਯਾ।। ਤਬ ਗੁਰ ਸਾਚੇ ਹੁਕਮ ਸੁਣਾਯਾ।। ੪੨।।
ਏਕ ਥਾਲ ਭਈ ਔਰ ਮੰਗਾਓ।। ਦੋਹਨ ਮੈਂ ਪੰਚਾਮ੍ਰਿਤ ਪਾਓ।।
ਆਦਿ ਭੋਗ ਗੁਰ ਨਾਨਕ ਲਆਓ।। ਗੁਰ ਦਰਯਾਵੈ ਕੋ ਪਹੁੰਚਾਓ।। ੪੩।।
ਪੰਚ ਪਿਆਰਿਓਂ ਕੋ ਬਰਤਾਓ।। ਫਿਰ ਇਸ ਊਪਰ ਪਰਦਾ ਪਾਓ।।
ਮੂਰਤਿ ਸ੍ਰੀ ਗੁਰ ਧਾਰੋ ਧਿਆਨ।। ਦਿਹੁ ਵਰਤਾਇ ਸੰਤ ਲੋਕਾਨ।। ੪੪।।
ਦੋਇ ਦਿਸਾ ਤੇ ਦੋ ਸਿੰਘ ਬਾਟੋ।। ਸੁਧਾ ਦੇਗ ਮੈਂ ਨਹਿ ਕਿਛ ਘਾਟੋ।।
ਸ੍ਰੀ ਗੁਰ ਨਾਨਕ ਦੀਨ ਦਿਆਲੂ।। ਤੋਟ ਨ ਗੁਰ ਪਰਸਾਦਿ ਬਿਸਾਲੂ।। ੪੫।।
ਤਾਕੇ ਗ੍ਰਿਹਿ ਪਰਵਾਹ ਨ ਕਾਈ।। ਰਾਈ ਸਮ ਕਰਤੇ ਸਮ ਰਾਈ[3]।।
ਸਭ ਸਕਤੀ ਸ੍ਰੀ ਗੋਬਿੰਦ ਜੀ ਕੋ।। ਤੁਮ ਅਡੋਲ ਰਾਖੋ ਥਿਰ ਹੀ ਕੋ।। ੪੬।।
ਊਪਰ ਸੇ ਪਰਦਾ ਮਤ ਲਾਹੋ।। ਕਰ ਕੁਸਾਦ ਸਬਹਨ ਵਰਤਾਹੋ।।
ਗੁਰੂ ਮੰਤ੍ਰ ਕੌ ਕਰਕੇ ਯਾਦ।। ਦੋਇ ਸਿਖ ਲੇ ਥਾਲ ਪ੍ਰਸਾਦ।। ੪੭।।
ਆਗਿਆ ਮਾਨ ਸ੍ਰੀ ਗੁਰ ਪਾਵਨ।। ਇਕ ਰਸ ਕਰ ਲਾਗੇ ਬਰਤਾਵਨ।।
ਦੀਨੋ ਹੋਕਾ ਊਚ ਹਕਾਰੇ।। ਭਜਨ ਕਰੋ ਜੇਤੇ ਨਰ ਨਾਰੇ।। ੪੮।।
ਬੈਠੇ ਰਹੋ ਸਭ ਕੋ ਮਿਲ ਜਾਵੇ।। ਕੋਇ ਨ ਉਠੋ ਕਹਿਤ ਬਰਤਾਵੇ।।
ਸਤਿ ਸ੍ਰੀ ਅਕਾਲ ਜੈਕਾਰਾ।। ਊਚੇ ਗਾਜਤ ਬਾਰੰ ਬਾਰਾ।। ੪੯।।
ਮਨੋਂ ਅਧਮ ਕੋ ਕਹਿਤ ਪਲਾਓ।। ਗੁਰੂ ਪੰਥ ਕੇ ਨਿਕਟ ਨ ਆਓ।।
ਜੋ ਆਓ ਤੌ ਜਾਣ ਨ ਪਾਓ।। ਸ੍ਰੀ ਅਕਾਲ ਬਲ ਮਾਰੇ ਥਾਓ।। ੫੦।।
ਇਮ ਪੰਚਾਮ੍ਰਿਤ ਬਾਂਟਿਓ ਸਾਰੇ।। ਪੁਨਾ ਥਾਲ ਲਿਆਇ ਜੁਗ ਪਿਆਰੇ।।
ਏਕ ਨਿਹੰਗ ਸਿੰਘ ਅਯੋ ਪਿਛਾਰੀ।। ਲੋਟਾ ਇਕ ਕਰ ਬੀਚ ਝੁਲਾਰੀ।। ੫੧।।

---

੧. ਹੋਰ ੨. ਵੱਡੀ ੩. (ਰਾਈ ਦਾ ਦਾਣਾ) ਮਾਮੂਲੀ ਬੰਦੇ ਤੋਂ ਰਾਜਾ ਬਣਾ ਦਿੱਤਾ

ਰਸੀ ਸੇ ਨੀਚੇ ਲਟਕਾਯਾ।। ਗੁਰ ਆਗੇ ਤਿਨ ਸੀਸ ਨਿਵਾਯਾ।।
ਬੈਠ ਗਯੋ ਜਬ ਗੁਰ ਕੇ ਪਾਹਿ।। ਬੋਲੇ ਇਸ ਕੋ ਦੇਹੁ ਕੜਾਹਿ।। ੫੨।।
ਲੋਟਾ ਕਰ ਦੇਵੋ ਇਸ ਪੂਰਨ।। ਅਨੰਦ ਕਰੇ ਨਿਹੰਗ ਸਿੰਘ ਤੂਰਨ[1]।।
ਮਾਨ ਵਾਕ ਲੋਟਾ ਤਿਸ ਲੀਨਾ।। ਤੁਰਤ ਖਾਲਸੇ ਭਰਪੂਰ ਕੀਨਾ।। ੫੩।।
ਚਾਇ ਉਤਾਰਿਓ ਪਰਦਾ ਜਬ ਹੀ।। ਬਾਕੀ ਜੁਗ ਥਾਲੋਂ ਮੇਂ ਤਬ ਵੀ।।
ਪਾਨ ਕੁਸਾਦ[2] ਬਰਤ ਗਿਓ ਸਾਰਾ। ਮੈਂ ਬਿਸਮੇਂ ਮਨ ਹੋਇਸ ਭਾਰਾ।। ੫੪।।
ਕਛੂ ਪ੍ਰਸ਼ਾਦ ਪਰਾ ਤਬ ਬੋਲੇ।। ਗ੍ਰਿਹਿ ਵਾਲੇ ਕੋ ਦੈ ਦਿਹੁ ਸੋ ਲੈ।।
ਦੀਏ ਸਿੰਘਨ ਥਾਲ ਪੁਚਾਇ।। ਗੁਰੂ ਰਾਮ ਸਿੰਘ ਆਗਿਆ ਪਾਇ।। ੫੫।।
ਕਹੇ ਹਰਮੀਤ ਸਿੰਘ ਇਮ ਬੈਨ।। ਕੌਤਕ ਗੁਰ ਦੇਖਾ ਨਿਜ ਨੈਨ।।
ਸੁਣੀਏ ਪ੍ਰੇਮੀ ਜਨ ਮ੍ਰਿਗ ਰਾਈ।। ਲੋਟਾ ਪੂਰ ਨਿਹੰਗ ਸਿੰਘ ਤਾਈ।। ੫੬।।
ਮਿਲਾ ਜਬੈ ਖੁਸ ਉਪਮਾ ਗਾਈ।। ਵਾਹਵਾ ਗੁਰੂ ਰਾਮ ਸਿੰਘ ਰਾਈ।।
ਮੂਰਤਿ ਧਰਮ ਦਯਾ ਨਿਧਿ ਹੇਰੀ।। ਪਰੇ ਸਰਨ ਮਿਟ ਭੌਜਲ ਫੇਰੀ।। ੫੭।।
ਤੂਹੀ ਤੂਹੀ ਗੋਬਿੰਦ ਸਿੰਘ ਪਿਆਰਾ।। ਸਤਿ ਆਜ ਨਿਜ ਨੈਨ ਨਿਹਾਰਾ।।
ਤੂੰ ਸੰਗਤਿ ਕੋ ਵਾਲੀ ਸ੍ਵਾਮੀ।। ਸਭ ਘਟਿ ਘਟਿ ਕੇ ਅੰਤਰ ਜਾਮੀ।। ੫੮।।
ਮੇਰੇ ਮਨ ਮੇਂ ਥੀ ਇਮ ਫੁਰੀ।। ਯਾਦ ਆਏ ਸ੍ਰੀ ਗੋਬਿੰਦ ਹਰੀ।।
ਸਿੰਘ ਨਿਹੰਗਨ ਸਾਥ ਪਿਆਰ।। ਥੇ ਕਰਤੇ ਵੁਹ ਕਿਰਪਾ ਧਾਰ।। ੫੯।।
ਪੰਚਾਮ੍ਰਿਤ ਸੁ ਰਜਾਇ ਛਕਾਵਤ।। ਮਨ ਭਾਵਤ ਤਿਨ ਦੇਗ ਲੁਟਾਵਤ।।
ਤਾਤੀ ਵਾਉ ਨ ਲਾਗਨ ਦੇਤ।। ਸਮ ਸੁਤ ਰਾਖਤ ਸਦਾ ਸੁਚੇਤ।। ੬੦।।
ਜੌਂ ਇਹ ਭੀ ਅਜ ਕਰੇਂ ਪ੍ਰਸੰਨ।। ਤੌ ਮੈਂ ਲਖੋਂ ਰੂਪ ਸੋ ਮੰਨ।।
ਮੋ ਮਨ ਕੀ ਜਾਣੀ ਪ੍ਰਭ ਆਪ।। ਸੰਸਾ ਭੂਖ ਮਿਟਾਯੋ ਤਾਪ।। ੬੧।।
ਮੈਂ ਜਾਨੀ ਕਲਗੀਧਰ ਮੂਰਤਿ।। ਉਤ ਛਡਾਇਂ ਇਤਿ ਭਾਵਨ ਪੂਰਤਿ।।
ਆਜ ਭਾਗ ਮੇਰੇ ਭਏ ਧੰਨ।। ਗੋਬਿੰਦ ਮਿਲੇ ਹੁਲਾਸੀ ਤੰਨ।। ੬੨।।
ਦਰਸ ਆਪ ਕੋ ਜੋ ਜਨ ਪਾਵੈ।। ਮਾਨਸ ਜਨਮ ਸੋਇ ਸੁਫਲਾਵੈ।।
ਸਭ ਪਰ ਦਯਾ ਦ੍ਰਿਸਟਿ ਪ੍ਰਭ ਰਾਖਤ।। ਬਿਨਾ ਨਾਮ ਅਨ ਸ੍ਵਾਦ ਨ ਚਾਖਤ।। ੬੩।।
ਦੇਖੀ ਉਮਤ ਮੂਰਤਿ ਬਾਂਕੀ।। ਭਜਨ ਬਿਨਾਂ ਨਹਿ ਪ੍ਰੀਤੀ ਜਾਂਕੀ।।
ਪੂਰੀ ਆਸਾ ਮਨਸਾ ਮੋਰੀ। ਨਹਿ ਵਿਸਰੇ ਅਬ ਸੂਰਤਿ ਤੋਰੀ।। ੬੪।।

**ਦੋਹਰਾ।।**

ਏਕ ਰਸਨ ਕਿਆ ਕਹਿ ਸਕੋਂ ਸੇਸ ਨ ਪਾਵੈ ਪਾਰ।।
ਇਮ ਕਹੀ ਮੁਖੋਂ ਨਿਹੰਗ ਸਿੰਘ ਤੂੰ ਪੂਰਨ ਅਵਤਾਰ।। ੬੫।।
ਸਿੰਘ ਹਰਮੀਤ ਉਪਮਾ ਕਰੀ ਧੰਨ ਗੁਰ ਦੇਵਨ ਦੇਵ।।
ਆਇ ਰਸੋਈਏ ਇਤੇ ਕੋ ਕਰੀ ਅਰਜ ਨਿੰਮ੍ਰੇਵ ।। ੬੬।।
ਆਹਿ ਪਰਸਾਦ ਤਿਆਰ ਪ੍ਰਭ ਲਾਵੋ ਭੋਗ ਹਰਿ ਰਾਇ।।
ਸੂਬੇ ਸੰਗਤ ਸਭਨ ਪ੍ਰਤਿ ਹੋਕਾ ਦੀਓ ਸੁਨਾਇ।। ੬੭।।

---

੧. ਛੇਤੀ ੨. ਬਹੁਤ

ਚੌਪਈ।।

ਸੁੰਦਰ ਚੌਕੀ ਬਿਸਦਾ[1] ਬਿਛਾਈ।। ਬੈਠੇ ਤਹ ਸੰਗਤ ਕੇ ਰਾਈ।।
ਆਸ ਪਾਸ ਸੂਬੇ ਸਿੰਘ ਆਨ।। ਬੀਚ ਖਿਰੇ ਕਰਤਾ ਭਗਵਾਨ।। ੬੮।।
ਸੋਧ ਅਰਦਾਸ ਲਿਆਏ ਥਾਲ।। ਦੂਤ ਚੌਂਕੀ ਪਰ ਬਿਬਿਧ ਰਸਾਲ।।
ਸੰਗਤ ਸਾਰੀ ਕੋ ਬਰਤਾਇ।। ਜੈਕਾਰਾ ਹਿਤ ਛਕਨ ਗਜਾਇ।। ੬੯।।
ਅੰਨ ਅਚੇ ਸਭ ਹੋਇ ਪਰਸੰਨ।। ਬੰਦਨ ਗੁਰ ਉਰ ਕਹਿ ਸਭ ਧੰਨ।।
ਪਾਨ ਪਖਾਰ ਚੁਰੂ ਭਰ ਜਬ ਹੀ।। ਅਰਦਾਸਾ ਸੁਣਾ ਭੀ ਉਠੇ ਸਭ ਹੀ।। ੭੦।।
ਦੋ ਕੁ ਘਰੀ ਗੁਰ ਕਰ ਬਿਸਰਾਮ।। ਛਕਾ ਲਾਂਗਰੀ ਵਾ ਜਿਨ ਧਾਮ।।
ਕੀਨਾ ਹੁਕਮ ਗੁਰੂ ਪਰਬੀਨਾ।। ਚੀਨਾ ਪਰ ਪਾਓ ਝੱਬ ਜੀਨਾ।। ੭੧।।
ਤੁਰਤ ਤਿਆਰ ਕਰ ਸਿੰਘ ਲਿਆਇ।। ਕੀਨ ਖੁਸੀ ਗੁਰ ਚੜੇ ਸਬਾਇ।।
ਸੰਧਿਆ ਕੋ ਭੈਣੀ ਜੀ ਆਇ।। ਸਿੰਘ ਹਰਮੀਤ ਭਿ ਸੰਗ ਸਿਧਾਇ।। ੭੨।।
ਗੁਰ ਸੁਧ ਸੁਣ ਆ ਬੰਦੇ ਪਾਇ।। ਗੁਰਦਵਾਰੇ ਜੇ ਸਿੰਘ ਖਿਰਾਇ।।
ਉਤਰੇ ਲਾਈ ਘੋਰਿ ਤਬੇਲੇ।। ਸਤਿਗੁਰ ਖਿਰੇ ਦਿਵਾਨ ਸੁਹੇਲੇ।। ੭੩।।
ਸੋਦਰ ਪਾਠ ਭੋਗ ਭਾ ਜਬੈ।। ਕੀਰਤਨ ਕੀ ਧੁਨਿ ਲਾਗੀ ਤਬੈ।।
ਸੋਏ ਸੁਖ ਪੂਰਬ ਗੁਰ ਰਾਮ।। ਸਿੰਘ ਧਿਆਨ ਜਿਸ ਧਿਆਇ ਤਮਾਮ।। ੭੪।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਸਿਖ ਗ੍ਰਿਹਿ ਜਾਵਨ ਪਰਸੰਗ ਸੰਪੂਰਨੰ ਨਾਮ ਤ੍ਰਿਯੋਦਸੋ ਧਿਆਇ।।

---

੧. ਚਿੱਟੀ

# ਚਤਰਦਸ ਧਿਆਇ

**ਕਬਿਤ।।**

ਖਿਮਾ ਕੋ ਖਸਮ ਗੁਰ ਰਸਮ ਸਵਾਰੀ ਸਾਰੀ
ਭਸਮ ਕਰ ਡਾਰੀ ਨੀਵ ਗ੍ਰਿਵਾ[1] ਧਾਰੀ ਦੁਬਿਧਾ।।
ਤਨ ਮਨ ਧੰਨ ਲਾਇ ਅੰਨ ਕੋ ਪਕਾਇ
ਆਦਿ ਜਨੋਂ ਦੈ ਜੋ ਪਰਸੰਨ ਮੰਨ ਧੰਨ ਸੋ ਸਦਾ।
ਬੁਧ ਹਰਿ[2] ਕਰ ਸਿਧ ਗੁਰ ਦਈ ਸਭ ਭਏ
ਹਰੀ ਹਰਿ ਹਰੀ ਕਰੀ ਸੋਚ ਸਭਦਾ।।
ਜਨ ਫੇਰੇ ਉਨੀ ਮਾਲਾ ਉਨ੍ਹੀ ਜਨੋਂ ਰਾਮ ਪਾਲਾ ਆਲ੍ਹਾ[3]
ਰਹਿਓ ਬਾਲ੍ਹਾ ਬ੍ਰਿਹੁ ਕਮ ਦਮ ਨਾ ਕਦਾ[4]।। ੧।।
ਜਾਹੀ ਪਰਤਾਪ ਕਰ ਮਾਹੀ ਕੋ ਰਹੇ ਜਾਪ
ਕਰ ਤਾਹੀ ਗੁਰ ਤਾਪ ਹਰਿ ਹਰੀ ਕੋ ਧਿਆਇ ਲੇ।। ਜਿਨੋਂ
ਪੀਆ ਜਾਵਤੇ ਕੋ ਕਹਾ ਕਾਹੇ ਜਾਵਤੇ ਹੋ
ਈਹਾਂ ਤੋ ਸੁਹਾਵਤੇ ਹੋ ਦਾਸ ਦੋਸ ਚਾਇਲੇ।।
ਸੁਖ ਰਾਜ ਭੋਗ ਮਾਹਿ ਰਹੇ ਸੁ ਵਿਜੋਗ ਮਾਹਿ
ਬ੍ਰਿਹੋਂ ਬੁਰੇ ਰੋਗ ਮਾਹਿ ਨੇਤ੍ਰ ਗਵਾਇਲੇ।।
ਜੋ ਨ ਮਾਨੈਂ ਐਸੇ ਗੁਰ ਗੁਰ ਘਾਤੀ ਸੋ ਅਸੁਰ
ਕੋਟਿ ਕਾਲ ਝੁਰ ਝੁਰ ਮਰੇ ਪਛੁਤਾਇਲੇ।। ੨।।

**ਸਵੈਯਾ।।**

ਰਾਮ ਭ੍ਰਾਤ ਜੁਗੋ ਜੁਗ ਆਤ ਭੇ ਮਾਨ ਸੁ ਵਾਕ ਫਰਾਕ[5] ਲਹੱਯਾ।।
ਲਹਿਣੇ ਸਮਾਂ ਲੀਓ ਕਹਿਣੇ ਕਮਾ ਰੰਗ ਸੰਗ ਗੁਰੂ ਲਗ ਅੰਗ ਹੁਵੱਯਾ।।
ਨ ਧਕੇ ਜਿਸਕੇ ਕੋ ਸੁ ਰਾਮ ਰਖੈ ਹੈ ਜੋ ਰਾਮ ਧਕੇ ਕੋ ਭਿ ਰਾਖ ਸਕੱਯਾ।।
ਤਾਹਿ ਅਨੇਕ ਨਮੋਂ ਕਰ ਹੋਂ ਜੋਊ ਦਾਸਨ ਪਾਪ ਕੋ ਆਪ ਸਹੱਯਾ।। ੩।।
ਜਿਨ ਨਾਮ ਹਰੀ ਹਰਿ ਕਾਮ ਹਰੀ ਹਰਿ ਰਾਮ ਹਰੀ ਹਰਿ ਸਾਮ ਜਿਨੋਂ[6]।।
ਗੁਰ ਅਮਰ ਪੈਹੀ ਕਸ ਕਮਰ ਸਹੀ ਗਹਿ ਸਬਰ ਕਹੀ ਕੀਆ ਕਾਮ ਜਿਨੋਂ[7]।।
ਦੂਰ ਬਾਦ ਕਹੇ ਸਦ ਸਾਂਤ ਰਹੇ ਉਤਪਾਤ ਸਹੇ ਅਤਿ ਆਮ ਜਿਨੋਂ।।
ਅਸ ਗਜਾਨ ਸਰੇ ਗੁਰ ਧਜਾਨ ਧਰੇ ਹਰਿ ਧਜਾਨ ਕਰੇ ਪ੍ਰਣਾਮ ਤਿਨੋਂ।। ੪।।

---

੧. ਗਰਦਨ ੨. ਖੋਟੀ ਬੁਧੀ ਗਵਾ ਕੇ

੩+੪. (ਗੁਰੂ ਰਾਮ ਸਿੰਘ ਜੀ ਦੀ) ਮਾਲਾ ਫੇਰਦੇ ਹਨ ਜਿਨ੍ਹਾਂ ਨੇ ਜੀਵਾਂ ਦੀ ਪਾਲਨਾ ਕੀਤੀ। ਉਨ੍ਹਾਂ ਦਾ ਵਿਛੋੜਾ ਕਿਸੇ ਦਮ ਵੀ ਘਟ ਨਾ ਹੋਇਆ ਵਧਦਾ ਹੀ ਗਿਆ।

੫. ਵਿਛੋੜਾ

੬. ਜਿਨ੍ਹਾਂ ਦਾ ਨਾਮ ਹਰੀ ਹੈ, ਜਿਨ੍ਹਾਂ ਨੇ ਹਰ ਕਾਮਨਾ ਨੂੰ ਜਿੱਤ ਲਿਆ ਜੋ ਰਾਮ ਸਿੰਘ ਹਰੀ ਰੂਪ ਹੈ ਉਹਨਾਂ ਦਾ ਆਸਰਾ ਹੈ।

੭. ਜਿਸ ਗੁਰੂ ਹਰੀ ਸਿੰਘ ਨੇ ਗੁਰੂ ਰਾਮ ਸਿੰਘ ਦੇ ਹੁਕਮ ਲੱਕ ਬੰਨ੍ਹ ਕੇ ਮੰਨਿਆ ਅਤੇ ਜਿਨ੍ਹਾਂ ਨੇ ਸਬਰ ਦੀ ਕਹੀ ਫੜ ਕੇ ਕੰਮ ਕੀਤਾ।

**ਸੋਰਠਾ।।**

ਸਿਖੀ ਗੁਰ ਹਰਿ ਰਾਮ ਰਾਖੀ ਹਿੰਦ ਗੁਬਿੰਦ ਗੁਰ। ।
ਟੂਟੀ ਗਾਂਧਨ ਕਾਮ ਜਿਨੋਂ ਨਮੋਂ ਗੁਰ ਹਰੀ ਹਰਿ।। ੫।।

**ਦੋਹਰਾ।।**

ਇਸ ਬਿਧ ਭੈਣੀ ਸਾਹਿਬ ਮੇਂ ਸਤਿਗੁਰ ਕਰ ਹੈਂ ਕੇਲ।।
ਵਾਲੀ ਮਾਲੀ ਬਾਗ ਕੇ ਪੰਥ ਗੁਲਾਬ ਰਵੇਲ।। ੬।।

**ਚੌਪਈ।।**

ਸਿੰਘ ਹਰਿ ਮੀਤ ਸੁਣਾਵੈ ਗਾਥਾ।। ਆਨ ਲਿਖੀ ਸੋ ਦਾਸਨ ਦਾਸਾ।।
ਗੁਰ ਚਰਿਤ੍ਰ ਜੋ ਮੋਹਿ ਸੁਣਾਇਆ।। ਪ੍ਰੇਮੀ ਜਨ ਹਿਤ ਸੋਈ ਗਾਇਆ।। ੭।।
ਗੁਰੂ ਰਾਮ ਸਿੰਘ ਨਿਜ ਪੁਰ ਮਾਹਿ।। ਦਾਸਨ ਕੇ ਸਭ ਦੋਖਨ ਦਾਹਿ।।
ਦੈ ਨਿਜ ਪਾਨਾ[1] ਡੂਬਤੇ ਕਾਢੇ।। ਗਾਢੇ[2] ਦੁਖ ਬਾਢੀ ਸੁਤ ਬਾਢੇ[3]।। ੮।।
ਬਾਢੇ ਸੁਖ ਜੋ ਦਰ ਤੇ ਠਾਢੇ[4]।। ਠਾਢੇ ਸੀਤਲ ਕੀਨੇ ਡਾਢੇ।।
ਡਾਢੇ ਜਿਸ ਪ੍ਰਭ ਕੀਨੇ ਆਢੇ[5]।। ਆਢੇ ਸੇ ਤਿਨ ਕੀਏ ਧਨਾਢੇ।। ੯।।
ਨਾਢੇ ਜੋ ਮਗਰੂਰੀ ਪਾਢੇ[6]।। ਪਾਢੇ ਪਰ ਕੇਹਰ ਪੁਨ ਪਾਢੇ।।
ਪਾਢੇ ਮੰਤਰ ਸਾਝ ਸਵੇਰਾ।। ਕਾਟੇ ਚੌਰਾਸੀ ਜਨ ਫੇਰਾ।। ੧੦।।
ਏਕ ਦਿਵਸ ਵੈ ਨਿਜ ਆਨੰਦ।। ਆਹਿ ਬ੍ਰਿਾਜਮਾਨ ਕੁਲ ਚੰਦ।।
ਚਾਪੀ[7] ਕਰਤੋ ਸਿੰਘ ਹਰਮੀਤ।। ਫੜਾ ਅੰਗੂਠਾ ਪਗ ਸੰਗ ਪ੍ਰੀਤ।। ੧੧।।
ਸਾਖੀ ਇਕ ਤਾਕੋ ਚਿਤ ਆਈ।। ਸੰਤ ਏਕ ਕੋ ਅੰਤ ਸਮਾਈ।।
ਥੋਰੇ ਸਾਸ ਸਾਧ ਕੇ ਰਹੇ।। ਲੋਗ ਆਇ ਤਾਕੋ ਯੌਂ ਕਹੇ।। ੧੨।।
ਕਰੋ ਸਾਧ ਜੀ ਗੁਰ ਕੌ ਯਾਦ।। ਮੇਟੇ ਮਨ ਸੇ ਸਕਲ ਉਪਾਧ।।
ਸੰਤ ਤਿਨੋ ਕੋ ਉਤਰ ਦੀਨਾ।। ਗੁਰੂ ਅੰਗੂਠਾ ਮੈਂ ਕਰ ਲੀਨਾ।। ੧੩।।
ਮੂਰਤਿ ਗੁਰ ਕੀ ਉਰ ਮੈਂ ਧਾਰੀ।। ਕੋਇ ਨ ਡਰ ਮੁਹਿ ਸੁਣੋਂ ਸੰਸਾਰੀ।।
ਰਾਮ ਰਾਮ ਕਹਿ ਦੀਏ ਪ੍ਰਾਨ।। ਗੁਰ ਪੁਰ ਪਹੁੰਚਾ ਬੈਠ ਬਿਬਾਨ।। ੧੪।।
ਲੋਗਨ ਸਭ ਤਹਿ ਵਾਹਿ ਵਾਹਿ ਕਹਯੋ।। ਗੁਰ ਗੁਰ ਕਰਤ ਦੇਹ ਤਜ ਗਯੋ।।
ਮੈ ਭੀ ਤਿਉ ਅੰਗੂਠਾ ਪ੍ਰਭ ਕਾ।। ਲੀਆ ਹਾਥ ਜੋ ਵਾਲੀ ਸਭ ਕਾ।। ੧੫।।
ਬੋਹਿਥ ਮਿਲਾ ਤਰੋ ਭਵ ਬਾਰੀ।। ਜਬ ਮਨ ਮੈ ਏਤੀ ਵੀਚਾਰੀ।।
ਗੁਰੂ ਰਾਮ ਸਿੰਘ ਜਾਣੀ ਜਾਣ।। ਬਪੁ ਭਗਤੀ ਧਾਰਾ ਭਗਵਾਨ।। ੧੬।।
ਬੋਲੇ ਪ੍ਰਭੁ ਲਖ ਤਾਕੇ ਚਿਤ ਕੀ।। ਬਾਣੀ ਮੋਹਿਤ ਮਨ ਜਨ ਹਿਤ ਕੀ।।
ਕਿਆ ਸੋਚੋ ਹਰਮੀਤ ਸਿੰਘ ਭਾਈ।। ਚਰਨ ਅੰਗੂਠਾ ਫੜ ਗੁਰ ਰਾਈ।। ੧੭।।
ਤਰ ਜਈਏ ਭਵ ਜਲ ਦੁਖ ਦਾਈ।। ਤੇਰੇ ਮਨਮੋਂ ਕੀ ਇਹ ਆਈ।।
ਕੈਸੇ ਸਾਧ ਤਿਆਗੀ ਦੇਹ।। ਸਾਚੀ ਹੈ ਜਿਨ ਨਿਸਚਾ ਏਹ।। ੧੮।।
ਗੁਰ ਪਗ ਸਰਧਾ ਜਾਕੋ ਹੋਵੈ।। ਮੇਟੇ ਜਨਮ ਮਰਨ ਦੁਖ ਦੋਵੈ।।
ਗੁਰ ਪਦ ਪੂਰਨ ਕੇ ਰਸ ਚਾਖੇ।। ਨਰਕ ਪੜੰਤੇ ਸੇਵਕ ਰਾਖੇ।। ੧੯।।

---

**੧. ਹੱਥ** **੨. ਬਹੁਤੇ** **੩. ਵੱਢਣਾ** **੪. ਖਲੋਤੇ**
**੫. ਛੋਟੇ** **੬. ਪਏ ਹੋਏ** **੭. ਮੁੱਠੀ ਚਾਪੀ**

ਸੁਣ ਕਰ ਭਾਈ ਅਚਰਜ ਮਾਨੀ।। ਅੰਤਰ ਜਾਮੀ ਗੁਰ ਗੁਣ ਖਾਨੀ।।
ਮਨ ਚਿਤਵਨ ਕੇ ਜਾਨਣ ਹਾਰੇ।। ਪੂਰਨ ਸਰਬੱਗਜ ਰਹਿਤ ਨਿਆਰੇ।। ੨੦।।
ਆਵਰ ਮਾਇਕ ਤਿਸ ਕੋ ਪਾਯੋ।। ਚਰਨ ਕਵਲ ਪਰ ਨਹਿ ਲਪਟਾਯੋ।।
ਅੰਤਰ ਉਸਤਤਿ ਕਰਤਾ ਰਹਾ।। ਬਾਹਰ ਮੁਖ ਸੇ ਕਿਛੂ ਨ ਕਹਾ।। ੨੧।।
ਤਬ ਪ੍ਰਭ ਮੌਨ ਹੋਇ ਰਹੇ ਭਾਈ।। ਲੀਲਾ ਅਚਰਜ ਲਖੀ ਨ ਜਾਈ।।
ਸਕਤਿ ਬਿਅੰਤ ਅੰਤ ਨਹਿ ਆਵੈ।। ਕੀਰਤ ਜਸ ਜਾਂਕੋ ਜਗ ਗਾਵੈ।। ੨੨।।

**ਕਬਿੱਤ।।**

ਸੂਖਨ ਦਿਵੱਯਾ ਦੂਖ ਦੂਖਨ ਕਟੱਯਾ
ਅਰ ਬੇਨ[੧] ਕੇ ਬਜੱਯਾ ਤੇ ਮੁਹੱਯਾ ਸਭ ਲੋਕ ਕੇ।।
ਦੂਤਨ ਦਲੱਯਾ ਘਟਿ ਘਟਿ ਕੇ ਰਮੱਯਾ
ਸੁਧ ਮਗ ਜੋ ਦਿਖੱਯਾ ਤੇ ਸਹੱਯਾ ਪਰਲੋਕ ਕੇ।।
ਕਾਲ ਕੇ ਰਖੱਯਾ ਮਹਾਂ ਜਾਲ ਕੇ ਜਲੱਯਾ
ਚਾਰ ਵੱਥ ਕੇ ਦਿਵੱਯਾ ਤੇ ਹਨੱਯਾ ਦੀਨ ਸੋਕ[੨] ਕੇ।।
ਮੋਹਨ ਘਨੱਯਾ ਰਸ ਰਾਸ ਕੇ ਮਚੱਯਾ
ਗੋਪ ਇਛਕੇ ਪੁਜੱਯਾ ਜੱਸਾ ਸਿੰਘ ਜੱਯਾ ਮੋਖ ਦੇ।। ੨੪।।

**ਸਵੈਯਾ।**

ਮੈ ਸਦਕੇ ਸਦ ਕੇ ਸਦ ਜੀਅ ਸੁ ਸੱਦ ਸੁਣਾਇ ਸਦਾ ਸੁਖਦਾਈ।।
ਸੀਤਲ ਸਾਂਤ ਸਬੂਰ ਦਿਯੋ ਸਰਸੇ ਸਰ ਅੰਮ੍ਰਿਤ ਜੋ ਜਨ ਨਾਈ।।
ਦੇ ਸਿਖਿਆ ਸਤਿਨਾਮ ਸਹਾਇਕ ਆਹਿ ਸਦੀਵ ਸੁਣੋ ਮਮ ਭਾਈ।।
ਸਾਜਨ ਸੂਰ ਸਸੀ ਸਮ ਭਾਨ ਸੋ ਸਾਹਿ ਸਚੋ ਸਭ ਜਾਮ ਸਹਾਈ।। ੨੪।।

**ਚੌਪਈ।**

ਉਠੇ ਫੇਰ ਗੁਰ ਗਏ ਤਬੇਲੇ।। ਅਸਪਨ[੩] ਖਬਰ ਨਿਹਾਰ ਮਹੇਲੇ।।
ਊਹਾਂ ਬੈਠੇ ਪਲਕ ਗੁਸਾਈ।। ਕੁਰਸੀ ਏਕ ਤਾਹਿ ਮੰਗਵਾਈ।। ੨੫।।
ਮੈ ਢਿਗ ਹੁਤੋ ਤਾਹਿ ਛਿਨ ਭਾਈ।। ਕਹੈ ਹਰਮੀਤ ਸਿੰਘ ਮੁਝ ਤਾਈ।।
ਬੈਨ ਅਚਾਨਕ ਮੋਹਿ ਉਚਾਰੇ।। ਊਂਟ ਅਏ ਚਲ ਦੇਖੋਂ ਪਿਆਰੇ।। ੨੬।।
ਭਾਰ ਬਾਜਰੀ ਕੇ ਬਹੁ ਆਏ।। ਐਸੇ ਕਹਿ ਉਠ ਬਾਹਰ ਆਏ।।
ਮੈ ਸੋਚਤ, ਨਹਿ ਕਿਸੈ ਸੁਣਾਈ।। ਨਹਿ ਅਵਾਜ ਊਟਨ ਕੀ ਆਈ।। ੨੭।।
ਕੌਣ ਪਤਾ ਚਾਲੇ ਮਹਾਰਾਜ।। ਮੌਜੀ ਲੋਕ ਗ੍ਰਿਬ ਨਿਵਾਜ।।
ਮਗ ਮੋਂ ਇਮ ਹੀ ਕਰਤ ਵਿਚਾਰਾ।। ਪੀਛੇ ਪ੍ਰਭ ਕੇ ਊਠ ਸਿਧਾਰਾ।। ੨੮।।
ਸੁਤਰ ਆਵਤੇ ਦੂਰਹਿ ਜਾਨ।। ਮੋ ਪ੍ਰਤਿ ਐਸੇ ਕਰਤ ਬਖਾਨ।।
ਆਹਿ ਬਾਜਰੀ ਕੋ ਦਿਖ ਭਾਰ।। ਤੂੰ ਕਹਿਤੋ ਕਿਨ ਦੀਨੀ ਸਾਰ।। ੨੯।।
ਮਨ ਅਸਚਰਜ ਹੋਇ ਤਿਸ ਕਾਲ।। ਜਾਣੀ ਮੂਰਤਿ ਗੁਰੂ ਅਕਾਲ।।
ਬੋਰੀ ਢਾਰੀ[੪] ਸਿੰਘ ਅਨੋਖ।। ਪੂਛਤ ਭੇ ਦਾਇਕ ਜੋ ਮੋਖ।। ੩੦।।

---

੧. ਬੰਸਰੀ ੨. ਗਮੀ ੩. ਘੋੜੇ ੪. ਲਾਹੀ

ਬੋਰੀ ਜੋ ਸਭ ਪੂਰੇ ਭਾਰ।। ਯਾ ਨਹਿ, ਬੋਲੇ ਬਿਨਾਂ ਅਵਾਰ।।
ਬੰਦਨ ਕਰ ਅਨੋਖ ਸਿੰਘ ਕਹੇ।। ਬੋਰੀ ਸਭ ਪ੍ਰਭ ਇਕ ਸਰ ਅਹੇ।। ੩੧।।
ਦਿਸ ਹਰਮੀਤ ਸਿੰਘ ਦਿਖ ਬੋਲੇ।। ਬੋਰੀ ਇਹੁ ਤੁਮ ਲੀਜੋ ਤੋਲੇ।।
ਝੂਠਾ ਹੈ ਇਨ ਝੂਠ ਅਲਾਯੋ।। ਡੇਢ ਰੁਪਯਾ ਇਸ ਸੇ ਖਾਯੋ।। ੩੨।।
ਊਹਾਂ ਤਰਾਜੂ ਲੀਆ ਮੰਗਾਇ।। ਬੋਰੀ ਜੋ ਜੋ ਕਹੋਂ ਅਲਾਇ।।
ਮਾਨ ਹੁਕਮ ਭਾਈ ਗੁਰ ਕੇਰਾ।। ਤੋਲਤ ਬੋਰੀ ਭਾ ਤਿਸ ਬੇਰਾ।। ੩੩।।
ਕਹੇ ਭਾਈ ਮੈਂ ਤੋਲੀ ਕਸਕੇ।। ਭਾਣੈ ਗੁਰ ਮੇ ਚਾਰਾ ਵਸਕੇ।।
ਆਪਣਾਂ ਚਾਰਾ ਤਿਸ ਹਿਤ ਲਾਯੋ।। ਸਤਿ ਹੋਯਾ ਪਰ ਗੁਰ ਫੁਰਮਾਯੋ।। ੩੪।।
ਡੇਢ ਰੁਪਯਾ ਠੀਕ ਨ ਰਲੇ।। ਮੋਨੀ ਹੋ ਅਨੋਖ ਸਿੰਘ ਖਲੇ।।
ਪੂਛੈਂ ਗੁਰੂ ਅਨੋਖ ਸਿੰਘ ਪਾਹਿ।। "ਤੋਕੋ ਰਸਦ ਮਿਲੀ ਥੀ ਨਾਹਿ।। ੩੫।।
ਮਾਰਗ ਖਰਚ ਤੁਮੈ ਨਹਿ ਦੀਆ।। ਕੌਣ ਕਰਮ ਇਹ ਜੋ ਤੁਮ ਕੀਆ।।
ਦਾਸ ਕਹੋ ਨਿਜ ਮੁਖ ਸੇ ਗੁਰ ਕੇ।। ਕਰੋ ਚੋਰੀਆਂ ਫਿਰ ਤੁਮ ਦੁਰਕੇ।। ੩੬।।
ਆਗਿਆ ਗੁਰ ਕੀ ਨਾਮ ਸਨਾਨ।। ਕਰੋ ਤਿਆਗ ਦੁਰਮਤ ਕੇ ਕਾਮ।।
ਚੋਰੀ ਯਾਰੀ ਮਾਸ ਸ਼ਰਾਬ।। ਛੋੜੋ ਇਹ ਜੋ ਕਰਮ ਖਰਾਬ।। ੩੭।।
ਅਹਿਨਿਸਿ ਭਜਨ ਕਰੋ ਪ੍ਰਭ ਕੇਰਾ।। ਬੀਤੇ ਇਵ ਬਯ[1] ਸਾਂਝ ਸਵੇਰਾ।।
ਤਿਸ ਪ੍ਰਭ ਕੀ ਗਾਵਹੁ ਵਡਿਆਈ।। ਸੁੰਦਰ ਦੇਹ ਰਚੀ ਜਿਨ ਭਾਈ।। ੩੮।।
ਕੌਣ ਮੂਲ ਤੇ ਪ੍ਰਾਨੀ ਕਰਿਆ।। ਬਿੰਦ ਰਕਤ ਤੇ ਧਰ ਕਰ ਸਰਿਆ।।
ਮਾਤ ਗਰਭ ਜਠਰਾਗਨਿ ਭਾਰੀ।। ਦੈ ਕਰ ਨਿਜ ਜੋ ਲੇਤ ਉਬਾਰੀ।। ੩੯।।
ਪੁਨਾ ਖੂਨ ਮਾਦਰ[2] ਪਿਸਤਾਨ[3]।। ਦੂਧ ਰਚਾਯੋ ਸ੍ਰੀ ਭਗਵਾਨ।।
ਦੰਦ ਨ ਉਗੇ ਜਹਾ ਤਕ ਭਾਈ।। ਦੂਧ ਪਿਲਾਏ ਹਿਤ ਕਰ ਮਾਈ।। ੪੦।।
ਦਾਂਤ ਬਨੇ ਅੰਨ ਭੋਜਨ ਦਿਯੇ।। ਨੈਨ ਬੈਨ ਰਸਨਾ ਕੰਨ ਕਿਯੇ।।
ਸਰਬ ਪ੍ਰਕਾਰ ਦਿਯੋ ਜਿਨ ਬੋਧ। ਫਿਰ ਫਿਰ ਅਪਣੇ ਅੰਤਰ ਸੋਧ।। ੪੧।।
ਮਾਤ ਗਰਭ ਮੇ ਜੋ ਪ੍ਰਤਿਪਾਲੇ।। ਤੋ ਕੋ ਭੀ ਅਬ ਵਹੀ ਸੰਭਾਲੇ।।
ਦੂਖ ਭੂਖ ਤੇ ਰਾਖੈ ਸੋਈ। ਸੂਖਨ ਕੋ ਦਾਤਾ ਹੈ ਜੋਈ।। ੪੨।।
ਕਵਨ ਕਵਨ ਗੁਣ ਤਾਂਕੇ ਕਹੀਯੇ।। ਅਚਰਜ ਨਿਜ ਮਨ ਮੇ ਹੀ ਰਹੀਯੇ।।
ਮਾਨਸ ਜਨਮ ਅਮੋਲਕ ਪਾਯੋ।। ਕੌਡੀ ਬਦਲੇ ਮਤ ਗਵਾਯੋ।। ੪੩।।
ਬਾਰੰਬਾਰ ਨ ਇਹ ਤਨ ਆਵਾ।। ਛੋੜੇ ਤੇ ਲਾਗੈ ਪਛੁਤਾਵਾ।।
ਸ੍ਵਾਸ ਸ੍ਵਾਸ ਤਿਸ ਪ੍ਰਭਕੋ ਧਿਆਵੋ।। ਦੋਇ ਲੋਕਨ ਕੇ ਸੁਖ ਜੇ ਚ੍ਹਾਵੋ।। ੪੪।।
ਚਾਰ ਪਦਾਰਥ[4] ਜੇ ਜੋ ਚਹੀਏ।। ਪਰਮੇਸਰ ਸੇ ਮਾਂਗਤ ਲਹੀਏ।।
ਤਾਂਕੋ ਦੇਤ ਨ ਲਾਗੈ ਬਾਰਾ।। ਐਸਾ ਪ੍ਰਭ ਕਿਓਂ ਮਨੋਂ ਬਿਸਾਰਾ।। ੪੫।।
ਜੇ ਜੇ ਅਨ ਦਰ ਭਏ ਸਵਾਲੀ।। ਲੋਕ ਪ੍ਰਲੋਕ ਗਏ ਕਰ ਖਾਲੀ।।
ਸਰਬ ਮਨੋਰਥ ਜੇ ਕੋ ਚਾਹੇ। ਗੁਰ ਪ੍ਰਮੇਸਰ ਸੰਤ ਸਲਾਹੇ।। ੪੬।।
ਆਦਿ ਗ੍ਰੰਥਿ ਮੇ ਇਮ ਗੁਰਬਾਣੀ।। ਸਿਖਨ ਹਿਤ ਪ੍ਰਭ ਆਖ ਵਖਾਣੀ।।
'ਦੈਨਹਾਰ ਸਦ ਜੀਵਨ ਹਾਰਾ। ਮਨ ਮੂਰਖ ਕਿਉ ਤਾਹਿ ਬਿਸਾਰਾ।।...
ਮਾਨੁਖ ਕੀ ਟੇਕ ਬਿਰਥੀ ਸਭ ਜਾਨ।। ਦੇਵਨ ਕੋ ਏਕੈ ਭਗਵਾਨ।।

---

੧. ਉਮਰ  ੨. ਮਾਤਾ  ੩. ਪਿਤਾ  ੪. ਧਰਮ, ਅਰਥ, ਕਾਮ, ਮੋਖ

ਬਾਰੰਬਾਰ ਗੁਰੂ ਦੇਂ ਸਿਖਿਆ।। ਕਰ ਤਾਕੀਦ ਗ੍ਰੰਥ ਮੋਂ ਲਿਖਿਆ।। ੪੭।।
ਆਗਿਆ ਜਾਕੀ ਬਿਰਛ ਨ ਫੇਰੇ।। ਛਾਇ ਰਹਿਤ ਸਮ ਸਾਂਝ ਸਵੇਰੇ।।
ਸ੍ਰੀ ਗੁਰ ਨਾਨਕ ਜਹਾਂ ਸੁਖ ਸੋਏ।। ਕਰੂਏ[1] ਫਲ ਪੁਨ ਮੀਠੇ ਹੋਏ।। ੪੮।।
ਝੂਨਾਏ ਸ੍ਰੀ ਗੁਰੂ ਹਰੀਠੇ।। ਹੋਏ ਬਹੁਤ ਰਸਾਲੇ ਮੀਠੇ।।
ਮੈ ਭੀ ਕਹਿਤ ਕਵੀ ਚਖ ਡੀਠੇ।। ਮੀਠੇ ਅਚਰਜ ਆਹਿ ਹਰੀਠੇ।। ੪੯।।
ਮੇਵਾ ਗਰੀ ਬਦਾਮ ਵਾ ਕੋਈ।। ਤਾਂ ਕੇ ਸਮ ਸਵਾਦ ਨਹਿ ਹੋਈ।।
ਐਸਾ ਅੰਮ੍ਰਿਤ ਤਹਿ ਗੁਰ ਪਾਯੋ।। ਬਹੁਰ ਸਦਾ ਇਕ ਸੋ ਦਿਸਟਾਯੋ।। ੫੦।।
ਤਾਂ ਹਿਤ ਸੁਣ ਅਨੋਖ ਸਿੰਘ ਭਾਈ।। ਤੋ ਹਿਤ ਬਾਣੀ ਜੇ ਮੈ ਗਾਈ।।
ਆਗਿਆ ਜਾ ਕੀ ਤਰੂ[2] ਨ ਫੇਰੇ।। ਆਜ ਖਰੇ ਬਹੁ ਲੋਗਨ ਹੇਰੇ।। ੫੧।।
ਮਾਨੈ ਜੜ ਬਚਨਾਂ ਜਿਨ ਕੇਰੇ।। ਚੈਤੰਨ ਤੁਮ ਕੋ ਯੋਗ ਵਧੇਰੇ।।
ਚਾਰ ਦਿਨਾਂ ਦੁਨੀਆਂ ਗੁਜਰਾਨੋ।। ਕਾਲ ਸਦਾ ਸਿਰ ਪਰ ਪਹਿਚਾਨੋ।। ੫੨।।
ਕਾ ਹਿਤ ਬੁਰੇ ਕਾਮ ਕੋ ਕਰੇ।। ਜੀਵਤ ਛੋਡ ਮੁਏ ਕਿਆ ਸਰੇ।।
ਮਾਤ ਪਿਤਾ ਸੁਤ ਹਿਤ ਜੋ ਭਾਈ।। ਦਾਦਕ ਨਾਨਕ ਸਸੁਰ ਜਵਾਈ।। ੫੩।।
ਮਤਲਬ ਯਾਰੀ ਸਬਹਨ ਲਾਈ।। ਅੰਤੇ ਬਿਨ ਗੁਰ ਕੋ ਨ ਸਹਾਈ।।
ਸ੍ਵਾਰਥ ਤਿਨ ਜਬ ਤਕ ਸੰਗ ਤੇਰੇ।। ਸਭ ਕਹਿਤੇ ਹੈਂ ਤੇਰੇ ਤੇਰੇ।। ੫੪।।
ਕਾਮ ਨ ਤੋ ਸੇ ਉਨ ਹਿਤ ਆਵੈ।। ਬਿਨ ਪ੍ਰਭ ਕੋ ਤਬ ਸੁਖ ਨ ਦਿਖਾਵੈ।।
ਇਕ ਪਲ ਮੈ ਸੋ ਛੋੜ ਸਿਧਾਰੇ।। ਜੇ ਜੇ ਬਨਤੇ ਥੇ ਬਹੁ ਪਿਆਰੇ।। ੫੫।।
ਕੋਇ ਨ ਆਵੈ ਨੇਰੇ ਤੇਰੇ।। ਉਰੇ ਭਾਖਤੇ ਜਾਇ ਪਰੇਰੇ।।
ਮਾਖੀ ਜੌ ਲੌ ਤੋ ਕਰ ਬੀਚ।। ਸਹੇ ਸੈਂਕੜੇ ਮਾਖੀ ਮੀਚ।। ੫੬।।
ਮਾਖੀ ਜੌ ਤੌ ਕਰ ਤੇ ਜੈ ਹੈ।। ਮਾਖੀ ਏਕ ਦਿਸਟਿ ਨਹਿ ਪੈ ਹੈ।।
ਜੇ ਤੂੰ ਕਹੇ ਨਿਜ ਤਨ ਕੇ ਕਾਰਨ।। ਇਸ ਹਿਤ ਸੁਣ ਮੈ ਕਰੋਂ ਉਚਾਰਨ।। ੫੭।।
ਕਾਚੇ ਯਾਰ ਸਾਥ ਕਿਆ ਯਾਰੀ।। ਮੁਖ ਪਰ ਕਿਛ ਪਾਛੇ ਕਿਛ ਧਾਰੀ।।
ਅਧਮ ਸੰਗ ਜੋ ਊਚਾ ਕਰੈ। ਅੰਧ ਕੂਪ ਮੈ ਸੋ ਗਿਰ ਮਰੈ।। ੫੮।।
ਮੂੜੇ ਤੂੰ ਬਿਨ ਆਗ ਜਲਾਵੈਂ।। ਚਤੁਰ ਆਪਣਾ ਆਪ ਬਚਾਵੈਂ।।
ਨੇਤ੍ਰ ਬਿਨਾ ਕੀਚੜ ਮਹਿ ਪੈਨ।। ਪੈ ਨ ਪਰੇ ਜਿਨ ਨੇਤ੍ਰ ਹੈਨ।। ੫੯।।
ਹੈਨ ਪੈਨ ਨੁਕਤਾ ਤਾ ਗੈਨ[3]।। ਗੈਨ ਦੂਰ ਨੁਕਤਾ ਸੋ ਐਨ।।
ਐਨ ਚੈਨ ਗੁਰ ਕੇ ਸੁਨ ਬੈਨ।। ਬੈਨ ਪਿਆਰੇ ਸਾਜਨ ਸੈਨ।। ੬੦।।
ਸੈਨ ਸੂਖ ਸਾਗਰ ਦਿਨ ਰੈਨ।। ਰੈਨ ਤਾਹਿ ਗੁਜਰੇ ਵਿਚ ਚੈਨ।।
ਚੈਨ ਦੁਖ ਜਮਕੋ ਭੀ ਭੈ ਨ[4]।। ਭੈ ਨ ਤਾਹਿ ਕਰੀਏ ਗੁਨ ਗੈਨ।। ੬੧।।
ਗੈਨ ਧਰਾ ਤਹਿ ਕੋ ਰੋਕੈ ਨ।। ਕੈ ਨ ਮਗ ਦੁਰਜਨ ਕੋ ਲੈਨ।।
ਲੈਨ ਕੁਮਗ ਸੋਇ ਪਛਤੈਨ।। ਤੈਨ ਦਿਖਾ ਰਸਤਾ ਸੁਖ ਦੈਨ।। ੬੨।।
ਦੈਨਹਾਰ ਗੁਰ ਕੀਓ ਬਿਸਰੈਨ।। ਰੈਨ ਤਮੋ ਦੀਸੇ ਨਹਿ ਨੈਨ।।
ਨੈਨ ਗਏ ਚੰਦਾ ਰਵਿ ਜੈਨ।। ਜੈਨ ਹੋਇ ਪੰਚ ਦੁਰਜਨ ਘੈਨ।। ੬੩।
ਘੈਨ ਕਿਯੇ ਸੋ ਜੈ ਜੈ ਲੈਨ।। ਲੈਨ ਦੁਖ ਦੁਨੀਆ ਵ ਜਮੈ ਨ।।
ਤਾਂ ਤੇ ਸੁਣ ਸ੍ਰੀਰ ਕੀ ਯਾਰੀ।। ਕਰੇ ਜੋਇ ਰੋਵੈ ਦੁਖ ਜਾਰੀ।। ੬੪।।

---

੧. ਕੌੜੇ  ੨. ਰੁੱਖ
੩. ਨੁਕਤੇ ਵਾਲੀਆਂ ਗੱਲਾਂ ਹਨ (ਇੱਕ ਹੀ ਚੀਜ਼ ਸਿਰਫ ਨੁਕਤੇ ਦਾ ਫਰਕ ਹੈ)  ੪. ਡਰ ਨਹੀਂ

ਜਾਰੀ[1] ਮਲ ਮੂਤ੍ਰ ਕੋ ਥੈਲਾ।। ਰਕਤ ਪੀਪ ਸਾਹ ਮੈਲ ਕੁਚੈਲਾ।।
ਬਾਲ ਉਮਰ ਤੇ ਹੋਇ ਜਵਾਨੀ।। ਆਇ ਜਰਾ ਤੌਂ ਹੋਇ ਬਲਹਾਨੀ। ੬੫।
ਜਰਾ ਰੋਗ ਸੇ ਹੋਵੇ ਫਾਨੀ।। ਐਸੋ ਤਨ ਹੈ ਕੀਨ ਬਖਾਨੀ।।
ਬਾਲ ਜਵਾਨੀ ਕਾਲੇ ਕੇਸ।। ਤਨ ਧਨ ਮਾਪੇ ਰਹੈ ਨ ਹਮੇਸ।। ੬੬।।
ਨਦ ਪ੍ਰਵਾਹੁ ਚਲਤ ਜਿਮ ਜਾਵੈ।। ਕੋਟਿ ਤਰੰਗ ਉਪਜ ਬਿਨਸਾਵੈ।।
ਪਲ ਪਲ ਮੇਂ ਜੋ ਰੰਗ ਵਟਾਵੇ।। ਵਾਂਗ ਵਟਾਊ ਊਠ ਸਿਧਾਵੇ।। ੬੭।।
ਗ੍ਰੰਥ ਸਾਹਿਬ ਮੇ ਸੇਖ ਫ਼ਰੀਦ।। ਕੀ ਹੈ ਬਾਣੀ ਸਾਰ ਰਸੀਦ।।
ਦੇਖ ਫਰੀਦਾ ਜੋ ਥੀਆ ਦਾੜੀ ਹੋਈ ਭੂਰ।। ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰ।।
ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ।। ਹੇੜੇ ਮੁਤੀ ਧਾਹ ਸੇ ਜਾਨੀ ਚਲ ਗਏ।।
ਸੋ ਇਹ ਤੂੰ ਭੀ ਦੇਖ ਵਿਚਾਰ।। ਬਾਲ ਅਵਸਥਾ ਕਹਾਂ ਨਿਹਾਰ।। ੬੮।।
ਪੁਨਾਂ ਯੁਵਾ ਬਯ ਕਿਤ ਭਾਈ।। ਆਹਿ ਬੁਢੇਪਾ ਮ੍ਰਿਤ ਨਿਯਰਾਈ।।
ਇਹ ਤਨ ਜੋ ਇਕ ਰਸ ਨਹੀ ਰਹਿਤਾ।। ਤੋ ਸੰਗ ਕੂੜ ਦੋਸਤੀ ਕਹਿਤਾ।। ੬੦।।
ਤੋਹਿ ਸਰੂਪ ਏਸ ਤੇ ਨਿਆਰੋ।। ਇਕ ਰਸ ਸਤਿ ਚਿਤ ਅਨੰਦ ਵਿਚਾਰੋ।।
ਤਾਕੋ ਸਿਮ੍ਰ ਸੋਧ ਤਨ ਬੀਚ।। ਕਾਹੇ ਫਸੈ ਮੋਹ ਕੇ ਕੀਚ।। ੭੦।।
ਛੋੜ ਦੇਹੁ ਇਹੁ ਕਰਮ ਜੋ ਨੀਚ।। ਤਾਂਕੇ ਜਪ ਜੋ ਟਾਲੇ ਮੀਚ।।
ਗੁਰਮਤ ਉਰ ਧਰ ਨਾਹਿ ਵਿਸਾਰੋ।। ਸ੍ਵਾਸ ਸ੍ਵਾਸ ਪ੍ਰਭੁ ਨਾਮ ਸਮਾਰੋ।। ੭੧।।
ਜਪਤ ਜਪਤ ਹੁਇ ਨਾਮ ਸਰੂਪ।। ਸਮਸਰ ਦੁਖ ਸੁਖ ਛਾਯਾ ਧੂਪ।।
ਉਸਤਤਿ ਨਿੰਦਾ ਹਰਖ ਰੁਸੋਗ।। ਔਰ ਤਿਆਗੋ ਭੋਗ ਸੰਜੋਗ।। ੭੨।।
ਮੇਰੀ ਸਿਖਿਆ ਰਾਖੋ ਯਾਦ।। ਸਦਾ ਗਾਇ ਪ੍ਰਭ ਕੇ ਗੁਣ ਵਾਦ।।
ਡੇਢ ਰੁਪਈਏ ਹਿਤ ਨਹਿ ਗਾਈ।। ਹੇਤ ਭਲੇ ਤੁਮਰੇ ਮ੍ਰਿਗ ਰਾਈ।। ੭੩।।
ਪਾਪਨ ਫਲ ਪਛਤਾਵਾ ਹੋਈ।। ਵਾਲੀ ਵਾਰਸ ਬਣੇ ਨ ਕੋਈ।।
ਜੌ ਸਿਖ ਗੁਰ ਕੀ ਸੀਖ ਨ ਧਾਰੈ।। ਕਾ ਹਿਤ ਗੁਰ ਤਿਹ ਕਾਜ ਸਵਾਰੈ।। ੭੪।।
ਏਤੀ ਸੁਣ ਸਤਿਗੁਰ ਕੀ ਬਾਣੀ।। ਅੰਮ੍ਰਿਤ ਸਮ ਗੁਣਸਿੰਧ[2] ਬਖਾਨੀ।।
ਜੋਰੇ ਹਾਥ ਅਨੋਖ ਸਿੰਘ ਭਾਈ।। ਕਹੇ ਸੁਣੋ ਪ੍ਰਭੁ ਰਾਜਨ ਰਾਈ।। ੭੫।।
ਤ੍ਰੁਈ ਲੋਕ ਖਾਵੈ ਤੁਮ ਦੀਨਾ।। ਮੈ ਖਾਯੋ ਕਿਛੁ ਹੋਇ ਕਮੀ ਨ।।
ਆਪ ਅਹੋ ਸਭ ਦਾਤਨ ਦਾਤਾ।। ਛਿਮੋ ਭੂਲ ਮੇਰੀ ਪਿਤ ਮਾਤਾ।। ੭੬।।
ਗੁਰਵਾਕ-ਸੁਤ ਅਪਰਾਧ ਕਰਤ ਹੈ ਜੇਤੇ।। ਜਨਨੀ ਚੀਤ ਨ ਰਾਖਸਿ ਤੇਤੇ।।
ਰਾਮਈਆ ਹਉ ਬਾਰਿਕ ਤੇਰਾ।। ਕਾਹੇ ਨ ਖੰਡਸਿ ਅਵਗੁਣ ਮੇਰਾ।।
ਏਤੋ ਬਚ ਬਨ ਦੀਨ ਅਲਯੋ।। ਇਹੋ ਚੂਕ ਮੇਰੀ ਬਖਸਯੋ।।
ਆਗੇ ਐਸਾ ਕਾਮ ਨ ਕਰਹੋਂ।। ਸਿਦਕ ਦਿਜੈ ਰਾਵਰ[3] ਅਨੁਸਰ ਹੋਂ।। ੭੭।।
ਬੋਲੇ ਪ੍ਰਭੁ 'ਇਤ ਬਾਰੀ ਮਾਫ।। ਆਗੇ ਕਰੋ ਚਿੱਤ ਨਿਜ ਸਾਫ।।
ਦੂਰ ਬੁਧੀ ਕੋ ਤਿਆਗਨ ਕਰੋ।। ਦੇਵ ਮਤ ਮਨ ਅੰਦਰ ਧਰੋ'।। ੭੮।।
ਮਾਨੀ ਸੱਤਿ ਅਨੋਖ ਸਿੰਘ ਮਨਸੋ।। ਗੁਰ ਕੇ ਪਗ ਪਰਿਓ ਤਾ ਛਿਨ ਸੋ।।
ਛਿਮੋ ਅਵਗਿਆ ਕਿਰਪਾ ਧਾਰੇ। ਇਮ ਤੁਕ ਗੁਰ ਕੀ ਮੁਖੋ ਉਚਾਰੇ।। ੭੯।।
ਲੂਕ ਕਮਾਨੋਂ ਸੋਈ ਤੁਮ ਪੇਖਿਓ ਮੂੜ ਮੁਗਧ ਮੁਕਰਾਨੀ।।
ਕਿਰਪਾ ਦ੍ਰਿਸਟਿ ਸ੍ਰੀ ਗੁਰ ਤਿਹ ਕਰੀ।। ਦਾਸ ਜਾਨ ਬਖਸਯੋ ਤਿਸ ਘਰੀ।।
ਪਾਤਰ ਬਖਸ ਰਿਦਾ ਹੋਇ ਜਬੀ।। ਮਿਹਰ ਦੇਰ ਬਿਨ ਮਿਲਹੈ ਤਬੀ।। ੮੦।।

---

੧. ਯਾਰੀ, ਦੋਸਤੀ    ੨. ਗੁਣਾਂ ਦਾ ਸਮੁੰਦਰ    ੩. ਪਾਤਸ਼ਾਹ

ਦੋਹਰਾ।।

ਗੁਰੂ ਰਾਮ ਸਿੰਘ ਰਾਮ ਬਪੁ ਗੁਰਮਤ ਸਿਖ ਸਿਖਲਾਇ।।
ਸੰਗ ਸਿੰਘ ਹਰਮੀਤ ਲੈ ਹਟੇ ਜਗਤ ਕੇ ਰਾਇ।। ੮੧।।
ਆਇ ਥਿਰੇ ਨਿਜ ਪਲੰਘ ਪਰ ਜੇ ਸਭ ਸੂਖਨ ਖਾਨ।।
ਹੋਤ ਨਿਦਾਨ ਧਿਆਇ ਜਿਨ ਪੂਰਨ ਸਿੰਘ ਧਿਆਨ।। ੮੨।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਅਨੋਖ ਸਿੰਘ ਪ੍ਰਤਿ ਸਿਖਜਾ ਦੇਵਨ ਪ੍ਰਸੰਗ ਸੰਪੂਰਨੰ ਨਾਮ ਚਤਰਦਸ ਧਿਆਇ।।

# ਪੰਚਦਸ ਧਿਆਇ

ਦੋਹਰਾ।।

ਸਤਿਗੁਰ ਦੀਨਾਨਾਥ ਨਮ ਜੋ ਸਭ ਜਗ ਕੋ ਰਾਇ।।
ਮਾਤਾ ਸਕਤਿ ਧਿਆਇ ਹੌਂ ਜੇ ਗਨ ਬਿਘਨ ਨਸਾਇ।। ੧।।

ਸ੍ਵੈਯਾ।।

ਦੂੰਦ ਹਨੀ ਸੁਖ ਕੰਦ ਮਨੀ ਬਪੁ ਤੇਜ ਸਨੀ ਸਭ ਦੇਵਨ ਮਾਨੀ।।
ਸੇ ਬਦਨੀ ਉਜਲਾ ਰਦਨੀ[1] ਜਿਵ ਸੁਧ ਕਨੀ ਚਰ੍ਹ ਸੇਰ ਸੁਹਾਨੀ।।
ਦੈਤ ਅਨੀ ਚੁਨ ਲੀਨ ਘਨੀ ਇੰਦ ਦੇਵ ਭਨੇਂ ਜੈ ਜੈ ਸੁ ਭਵਾਨੀ।।
ਸਾਹਿ ਧਨੀ ਸਰਨੀ ਬਰਨੀ ਜਸ ਕ੍ਰਾਂਤਿ ਅਨੀ ਤਰਨੀ ਗੁਨ ਖਾਨੀ।। ੨।।
ਸੌ ਕਰਨੀ ਅਸੁਰਾ ਦਰਨੀ ਬਿਘਨਾ ਹਰਨੀ ਜਨ ਕੋ ਸੁਖ ਦਾਨੀ।।
ਜੇ ਚਰਨੀ ਤਿਨ ਸ਼੍ਰੇਯ ਕਰਨੀ ਊਣੇ ਭਰਨੀ ਵਰਨੀ ਬੁਧ ਬਾਨੀ।।
ਅੱਜਰ ਜਰਨੀ ਮੱਤ ਸੋ ਧਰਨੀ ਤਰਨੀ ਵਕਤਾ ਰਸ ਕੀ ਗਨ ਪਾਨੀ।।
ਅੰਮ੍ਰਿਤ ਝਰਨੀ ਸੁਭ ਸਾਰ ਬਨੀ ਜਨ ਧਿਆਨ ਕੁਰੰਕ ਹਨੀ ਨਮ ਠਾਨੀ।। ੩।।

ਦੋਹਰਾ।।

ਬੰਦੋ ਪਗ ਗੁਰ ਰਾਮ ਸਿੰਘ ਜਾ ਕੇ ਖੇਲ ਅਪਾਰ।।
ਪੰਥ ਧਰਮ ਕੀ ਧੁਜਾ ਜੇ ਗੋ ਦੀਨਨ ਰਖਵਾਰ।।੪।।
ਫੇਰ ਕਥਾ ਮੋ ਪ੍ਰਤਿ ਕਹੀ ਭਾਈ ਹਰਮੀਤ ਸਿੰਘ ਏਵ।।
ਸੁਣੋਂ ਖਾਲਸਾ ਪ੍ਰੇਮ ਸਹਿ ਲਿਖੋਂ ਚਰਿਤ ਗੁਰਦੇਵ।। ੫।।

ਚੌਪਈ।।

ਏਕ ਦਿਵਸ ਗੁਰੁ ਰਾਮ ਸਿੰਘ ਜੀ।। ਵਿਸਨੁ ਰਮਾ ਪਤਿ ਰਾਮ ਪਤੀ ਸੀ।।
ਸੁੰਦਰ ਪਲੰਘ ਬਿਸਦ ਬਿਸਤਰੇ।। ਨਿਜਾਨੰਦ ਮੈ ਤਿਸ ਪਰ ਪਰੇ।। ੬।।
ਪਾਸ ਸੇਵ ਹਿਤ ਬੈਠੇ ਭਾਈ। ਪੰਖਾ ਚਾਪੀ ਕਰਤ ਗੁਸਾਈ।।
ਕਰੋ ਭਜਨ ਮੋਹਨ ਮੁਖ ਗਾਇਓ।। 'ਇਕ ਛਿਨ ਨਾਮ ਨ ਕਬੀ ਭੁਲਾਇਓ।। ੭।।
ਮਾਨੁਖ ਬਿਨਾ ਭਜਨ ਕਿਹ ਕਾਮ।। ਤਾਤੇ ਧਿਆਈਐ ਆਠੋ ਜਾਮ।।'
ਸਤਿ ਬਚਨ ਜੀ ਭਾਈ ਉਚਾਰਾ।। ਲਗਾ ਜਪਨ ਪ੍ਰਭ ਨਾਮ ਪਿਆਰਾ।। ੮।।
ਦੋ ਕੁ ਘਰੀ ਕਰਕੇ ਬਿਸਰਾਮ।। ਉਠੇ ਫੇਰ ਮੂਰਤਿ ਸੁਖ ਧਾਮ।।
ਕੂਏ ਪਾਸ ਖਰੇ ਤਬ ਆਨ।। ਪਾਸ ਹੱਟ ਭੈਣੀ ਸੋ ਜਾਨ।। ੯।।

---

੧. ਦੰਦ

ਏਕ ਸਿਖ ਗੁਰਦ੍ਵਾਰੇ ਹੀ ਕੋ।। ਆਇ ਕਰੀ ਬੰਦਨ ਗੁਰ ਜੀ ਕੋ।।
ਯੌਂ ਵਹਿ ਭਾਈ ਕੋ ਫਿਰ ਪੂਛਤ।। ਨਾਮ ਗ੍ਰਾਮ ਤੁਮਰੋ ਭਈ ਕਿਸ ਛਿਤ।। ੧੦।।
ਬਹੁ ਬਾਰੀ ਈਹਾਂ ਹੀ ਤੋ ਕੋ।। ਦੇਖਾ ਨਹਿ ਚਿਨਾਰ ਪਰ ਮੋਕੋ।।
ਉਤਰ ਭਾਈ ਕੀਆ ਬਖਾਨ।। ਗ੍ਰਾਮ ਹੁਜਰਾ ਧਰਤੀ ਮੁਲਤਾਨ।। ੧੧।।
ਤਹਾ ਅਨਾਥ ਦਾਸ ਕੋ ਧਾਮ।। ਅਹਿ ਹਰਮੀਤ ਸਿੰਘ ਮੁਹਿ ਨਾਮ।।
ਤਾਂ ਦਿਨ ਭਾਈ ਹੁਜਰੇ ਮਾਹੀ।। ਕੀਆ ਨਿਵਾਸ ਸਮਾ ਕਿਛ ਤਾਹੀ।। ੧੨।।
ਪਾਸ ਖੜੇ ਸੁਣਤੇ ਗੁਰ ਆਪ।। ਅਰਜ ਕਰੀ ਤਿਸ ਸਿੰਘ ਅਲਾਪ।।
ਪ੍ਰਭ ਜੀ ਸੂਬਾ ਇਸ ਕੇ ਦੇਸ।। ਚਾਹੀਏ ਥਾਪਨ ਕੀਆ ਏਸ।। ੧੩।।
ਸਿੰਘ ਪ੍ਰਤੀ ਗੁਰ ਕਹੀ ਪ੍ਰਕਾਸ।। ਸੂਬਾ ਏਕ ਊਹਾਂ ਇਸ ਪਾਸ।।
ਚਾਰ ਕੋਸ ਹੈ ਗ੍ਰਾਮ ਉਰੇਰੇ।। ਜੌ ਪ੍ਰਭ ਉਸਕੇ ਮਨ ਕੋ ਪ੍ਰੇਰੇ।। ੧੪।।
ਆਵੈ ਗੋ ਇਤ ਦਰਸਨ ਹੇਤ।। ਸਿੰਘ ਬਲੀ ਵਹ ਬੜੋ ਸੁਚੇਤ।।
ਸੁੰਦਰ ਨੈਣ ਰੰਗੀਲਾ ਜੁਆਨ।। ਬਡ ਪ੍ਰਤਾਪੀ ਹੋਇ ਮਹਾਨ।। ੧੫।।
ਸੋ ਅਬ ਨੌਕਰ ਹੈ ਵਿਚ ਫੌਜ।। ਲੂਟ ਲਏ ਕੁਛ ਦਿਨ ਵਹ ਮੌਜ।।
ਹੋਵੈਗੋ ਨਿਰ ਭੈ ਬਲ ਸੂਰਾ।। ਤੋਲ ਬੋਲ ਵਾਕਾ ਹੁਇ ਪੂਰਾ।। ੧੬।।
ਇਸਕਾ ਉਸਕਾ ਭੀ ਹੈ ਮੇਲਾ।। ਬਾਗ ਬਿਖੈ ਜਿਵ ਫਬ ਹੈ ਕੇਲਾ।।
ਪੁਖਤਾ ਮਹਿਲ ਅਡੋਲ ਨ ਡੋਲੈ। ਜੈ ਕਾਰਾ ਸਭ ਕੋ ਮੁਖ ਬੋਲੈ।। ੧੭।।
ਸ੍ਰੀ ਗੁਰ ਸੇ ਫਿਰ ਪੂਛਾ ਸਿਖ।। ਗਜਾਤਾ ਗੋਯਾ[1] ਪ੍ਰਭੂ ਭੂਤ ਭਵਿਖ।।
ਓਸ ਭਜਨ ਪੂਛਾ ਕੇ ਨਾਹੀ।। ਬੋਲੇ ਗੁਰ ਵਹ ਸਿੰਘ ਸਦਾ ਹੀ।। ੧੮।।
ਪੂਛਾ ਓਹ ਹੈ ਭਜਨ ਪੁਰਾਤਨ।। ਗਾਜੈ ਗੋ ਨਿਰਭੈ ਕੇਹਰ ਬਨ।।
ਇਤਨੀ ਕਹਿ ਗੁਰ ਤੂਸਨ[2] ਹੋਇ।। ਭਾਈ ਸੇ ਪੂਛੇ ਸਿਖ ਸੋਇ।। ੧੯।।
ਚਤ੍ਰ ਕੋਸ ਤੁਮ ਤੇ ਜੋ ਗ੍ਰਾਮ।। ਕੌਣ ਅਹੇ ਕਿਆ ਵਾਕੋ ਨਾਮ।।
ਮਾਰਗ ਰੇਲ ਸ਼ੇਰ ਗੜ੍ਹ ਆਵੈ।। ਦੂਜੇ ਰਾਹਿ ਜੇਠ ਪੁਰ ਨਾਵੈ।। ੨੦।।
ਸੋ ਗੁਰ ਬਚ ਹਮ ਨੈਣ ਨਿਹਾਰਾ।। ਮਹਿਲ ਸਿੰਘ ਪ੍ਰਗਟੇ ਬਲ ਭਾਰਾ।।
ਛਾਡ ਨੌਕਰੀ ਗੁਰ ਪਗ ਪਰੇ।। ਸ੍ਰੀ ਗੁਰ ਐਸੇ ਨਿਰਭੈ ਕਰੇ।। ੨੧।।
ਹਿੰਦੂ ਤੁਰਕ ਕੈ ਹੋਇ ਚੰਡਾਲ।। ਬੋਲੈਂ ਸਭ ਸਤਿ ਸ੍ਰੀ ਅਕਾਲ।।
ਰਾਜਾ ਪਰਜਾ ਹਾਕਮ ਕੈਸਾ।। ਬੋਲਾ ਉਨਕਾ ਸਦ ਹੀ ਐਸਾ।। ੨੨।।
ਬੜੇ ਸੂਰਮੇ ਜਤ ਸਤ ਧਾਰੀ।। ਸਾਚੇ ਨਿਰਭੈ ਸੁਭ ਆਚਾਰੀ।।
ਗ੍ਰਾਮ ਜੇਠ ਪੁਰ ਮੇਂ ਪ੍ਰਗਟਾਏ।। ਦਿਖੇ ਕਵੀ ਤਿਨ ਖੇਲ ਸਬਾਏ।। ੨੩।।
ਥੋੜਾ ਸਾ ਤਿਨ ਕਹੋ ਪ੍ਰਸੰਗ।। ਐਸੇ ਥੇ ਵਹ ਸਿੰਘ ਨਿਹੰਗ।।
ਹੁਜਰੇ ਸੇ ਤਹਿਸੀਲ ਉਠਾਈ।। ਗੋਰਿਆਂ ਜਾ ਦਿਪਾਲ ਪੁਰ ਪਾਈ।। ੨੪।।
ਆਇਓ ਇਕ ਤਹਿਸੀਲਦਾਰ ਤਹਿ।। ਨਾਮ ਰਿਆਜ਼ ਹੁਸੈਨ ਕਹਿਤ ਤਿਹ।।
ਮਹਿਲ ਸਿੰਘ ਜੀ ਭੀ ਕੁਛ ਰੋਜ।। ਗਏ ਦਿਪਾਲ ਪੁਰ ਮੈ ਨਿਜ ਮੌਜ।। ੨੫।।
ਕਾਮ ਹਾਥ ਨਿਜ ਤਲੇਂ ਪਕੌਰੇ।। ਏਕ ਦਫਾ ਖਾਵੈ ਸੋ ਲੋਰੇ।।
ਸਮਸਰ ਵਜਨ ਸਭ ਕੋ ਦੇਤੇ।। ਹਾਕਮ ਊਚ ਨੀਚ ਸਭ ਲੇਤੇ।। ੨੬।।

---

੧. ਗਿਆਨ ੨. ਚੁੱਪ (ਖਾਮੋਸ਼)

ਤਸੀਲਦਾਰ ਜਬ ਆਇ ਬਜਾਰ।। ਸਭ ਸਲਾਮ ਕਰਤੇ ਡਰ ਧਾਰ।।
ਇਹ ਨਹਿ ਉਠੇਂ ਨ ਕਰੇਂ ਸਲਾਮ।। ਪੂਛਾ ਕੌਣ ਸੁ ਕਹਿਤ ਤਮਾਮ।। ੨੭।।
ਕੂਕਾ ਸਿਖ ਇਹ ਅਹੇ ਹਜੂਰ।। ਨਾਮ ਮਹਿਲ ਸਿੰਘ ਗੁਰ ਭਰਪੂਰ।।
ਰਹਿਤ ਨਿਹੰਗ ਨ ਕਿਸ ਕੀ ਕਾਨ।। ਸਚਾ ਲੋਕ ਹੈ ਫਕਰ ਮਹਾਨ।। ੨੮।।
ਹਾਕਮ ਤਬ ਤਿਸ ਦਿਸਾ ਨਿਹਾਰਾ।। ਖੜਾ ਹੋਇ ਕਰ ਕੀਆ ਦਿਦਾਰਾ।।
ਮਹਿਲ ਸਿੰਘ ਜੀ ਭਾਖਾ ਤਾਹਿ।। ਹਮ ਸਲਾਮ ਕੇ ਵਾਕਫ ਨਾਹਿ।। ੨੯।।
ਵਾਕਫ਼ ਸਤਿ ਸ੍ਰੀ ਅਕਾਲ।। ਜੋ ਗਜਾਇ ਬੋਲੇਂ ਤਿਸ ਨਾਲ।।
ਕਹਾ ਹਾਕਮ ਸੋ ਮੁਝੈ ਨ ਆਵੈ।। ਮਹਿਲ ਸਿੰਘ ਜੀ ਫੇਰ ਸੁਨਾਵੈ।। ੩੦।।
ਤੁਮ ਜਾਣੋਂ ਕਰਮਾਂ ਕੀ ਮਾਰ।। ਹੰਸਾ ਬਦਨ ਰੁਮਾਲ ਸੁ ਧਾਰ।।
ਜੈਸਾ ਸੁਣਾ ਸੁ ਦੇਖਾ ਆਇ।। ਕਹਾ ਸੰਤ ਜੀ ਦੇਹੁ ਲਿਖਾਇ।। ੩੧।।
ਸਿਆਹੀ ਕਾਗਜ ਕਲਮ ਮੰਗਾਯੋ।। ਲਿਖ ਸਤਿ ਸ੍ਰੀ ਅਕਾਲ ਪਕਾਯੋ।।
ਰੋਜ ਆਵੈ ਜਬ ਨਿਕਟ ਦੁਕਾਨ।। ਜੇਬੋਂ ਕਾਗਜ ਲੇ ਨਿਜ ਪਾਨ।। ੩੨।।
ਨਮੋ ਗਜਾਇ ਹੰਸ ਜੈਕਾਰਾ।। ਐਸਾ ਥਾ ਤਿਨ ਤੇਜ ਉਦਾਰਾ।।
ਚੂਲੇ ਪਰ ਸੇ ਆਗ ਹੁਕਈ।। ਲੇਤੇ ਨਹਿ ਡਰਤੇ ਧੁੰਮ ਪਈ।। ੩੩।।
ਲੇਵੇ ਜੋ ਤਿਸ ਕਰਤੇ ਮਾਰ।। ਬਹੁਤ ਸਿਖਾਏ ਕਿਰਪਾ ਧਾਰ।।
ਨੜੀ ਮਾਰ ਕੋ ਯੋਂ ਉਸਤਾਦ।। ਆਜ ਤਕ ਕਰਤੇ ਹੈਂ ਯਾਦ।। ੩੪।।
ਗੁਰ ਬਚ ਕੋ ਐਸੇ ਭਰਵਾਸਾ।। ਸਦਾ ਨਿਡਰ ਤਿਨ ਖੌਫ ਨ ਮਾਸਾ।।
ਜਮੂੰ ਨਾਭੇ ਰਾਜ ਫਰੰਗੀ।। ਸੌਦਾ ਸਭਸੇ ਰਖਾ ਨਿਹੰਗੀ।। ੩੫।।
ਸੈਰ ਕੀਆ ਰਾਜੇ ਦਰਸਾਇ।। ਸਭ ਪ੍ਰਤਿ ਸਾਚੋ ਸਚ ਅਲਾਇ।।
ਲਾ ਪ੍ਰਵਾਹ ਨ ਰਖਤੇ ਕਾਨ।। ਐਸੇ ਮਹਿਲ ਸਿੰਘ ਭੇ ਜਾਨ।। ੩੬।।
ਬੈਨ ਗੁਰੂ ਕੇ ਅਟਲ ਸਦਾਈ।। ਇਹ ਹਮ ਨਿਜ ਨੈਨਨ ਦ੍ਰਿਸਟਾਈ।।
ਪ੍ਰਸਨੋਤ੍ਰ ਤਿਸ ਸਿਖ ਸੰਗ ਭਾਈ।। ਕੀਏ ਜ਼ਿਮ ਤਿਮ ਕਹੌਂ ਸੁਨਾਈ।। ੩੭।।
ਤੂੰ ਜੋ ਭਾਈ ਕਹਾ ਮੁਲਤਾਨ।। ਅੰਮ੍ਰਿਤਸਰ ਲਾਹੌਰ ਸਮਾਨ।।
ਕਿਲੇ ਹੋਇਗੇ ਇਨ ਸਮ ਭਾਰੇ।। ਪੁਖਤਾ ਸ਼ਹਿਰ ਦਿਵਾਰ ਬਜਾਰੇ।। ੩੮।।
ਭਾਈ ਉਤਰ ਏਵ ਉਚਾਰਾ।। ਤੂੰ ਸੁਣ ਗੁਰ ਭਾਈ ਮਮ ਪਿਆਰਾ।।
ਗੁਰਪੁਰ ਤੌਂ ਸਾਰੇ ਸਿਰਮੌਰ।। ਆਛੀ ਬਿਧ ਭੀ ਸ਼ੈਹਰ ਲਾਹੌਰ।। ੩੯।।
ਪਰ ਮੁਲਤਾਨ ਆਨ ਕੁਛ ਤੌਰ।। ਊਚੀ ਛੱਤ ਬਜਾਰੈ ਸੌਰ।।
ਕਿਲੇ ਬਨੇ ਹੈਂ ਤਾ ਮੈ ਠੀਕ।। ਸੁੰਦਰ ਜਿਮ ਲਾਹੌਰ ਮੈ ਨੀਕ।। ੪੦।।
ਬੋਲੇ ਸੁਣ ਗੁਰ ਅੰਤਰ ਜਾਮੀ।। ਹੁਜਰੇ ਮੈ ਭੀ ਕਿਲਾ ਇਕ ਨਾਮੀ।।
ਬਿਨੈ ਸਿੰਘ ਹਰਮੀਤ ਗੁਜਾਰੇ।। ਵਹ ਬਨਵਾਯੋ ਮੋ ਸਸੁਰਾਰੇ।। ੪੧।।
ਊਚੀ ਦ੍ਰਿਸਟਿ ਕਰੀ ਪ੍ਰਭੁ ਵਾਹੀ।। ਊਪਰ ਨਈ ਈਟ ਕਿਨ ਲਾਈ।।
ਪ੍ਰਭੁ ਜੀ ਇਕ ਗੁਲਾਬ ਸਿੰਘ ਨਾਈ।। ਅਹਾ ਅਦਾਲਤੀ ਓਸ ਲਾਵਈ।। ੪੨।।
ਬੋਲੇ ਗੁਰ ਜੋ ਬਹੁਤੇ ਬੂਹੇ।। ਕੌਣ ਮਕਾਨ ਅਹੇ ਦਿਸ ਦੂਏ।।
ਭਾਈ ਕਹਾ ਸਿੰਘਨ ਕੇ ਰਾਜ।। ਆਦਿ ਧਰਮਸਾਲਾ ਮਹਾਰਾਜ।। ੪੩।।
ਗੋਰਿਓਂ ਪਾਈ ਫੇਰ ਤਸੀਲਾ।। ਅਬ ਮਦਰਸਾ ਬਾਲਕ ਲੀਲਾ।।
ਸਤਿਗੁਰ ਕਹਿਣ ਲਗੇ ਸੁਣ ਭਾਈ।। ਕੂਆ ਹੈ ਕੋ ਪਾਸ ਤਿਥਾਈ।। ੪੪।।
ਹਾਂ ਪ੍ਰਭ ਜੀ ਕੂਆ ਭੀ ਅਹੇ।। ਸੀਸ ਨਿਵਾਇ ਪੁਨਾ ਗੁਰ ਕਹੇ।।
ਝਾਤੀ ਮਾਰਤ ਜਿਮ ਕੋਈ ਕੂਏ।। ਤਿਮ ਗੁਰ ਪਾਸ ਹਾਟ ਕੇ ਬੂਏ।। ੪੫।।

ਨੀਚੇ ਕਰ ਮੁਖ ਝਾਤੀ ਪਾਈ।। ਪਾਣੀ ਤੋ ਨੇੜੇ ਹੈ ਭਾਈ।।
ਜਾਰੀ ਇਸ ਕੋ ਤੋ ਕਰਵਾਵੈ।। ਪਰ ਸਿੰਘ ਅਚੋਂ ਨ ਅਨ ਸੁਖ ਪਾਵੈ।। ੪੬।।
ਪੂਛਾ ਇਹ ਜੋ ਚੌੜੇ ਪਤ ਤਰ।। ਕੈਸਾ ਤਰ, ਪੀਪਰ ਕੇ ਹੈ ਬਰ?
ਭਾਈ ਬੋਲਾ ਪਾਨ ਜੋਰ ਕਰ।। ਚੌੜੇ ਪਤ ਇਹ ਤਰਵਰ ਬਰਬਰ[1]।। ੪੭।।
ਬੋਲੇ ਪ੍ਰਭੁ ਇਸ ਬੜ ਤਰ ਕੇ ਤਰ।। ਢੋਲਕ ਛੈਣੇ ਬਾਜੇਂ ਗੇ ਬਰ।।
ਪਾਛੇ ਤਰੂ ਕੀਆ ਕਿਨ ਜਾਇ।। ਭਾਈ ਤਬ ਕਹੇ ਨਿੰਮ੍ਰਤ ਭਾਇ।। ੪੮।।
ਬਧੇ ਹਾਥ ਬੋਲਾ ਹੇ ਗਾਵਰ।। ਇਹ ਮਕਾਨ ਸ੍ਰੀ ਸਾਹਿਬ ਸਿੰਘ ਵਰ।।
ਨਾਮ ਦਮਦਮਾ ਤਰੁ ਤਿਹ ਪਾਸ।। ਆਹਿ ਪ੍ਰਭੂ ਸੂਖਨ ਕੇ ਰਾਸ।। ੪੯।।
ਸਾਹਿਬ ਭੈਣੀ ਕੇ ਹੀ ਮਾਹਿ।। ਇਹ ਸਭ ਬਚਨ ਬਿਲਾਸ ਬਿਤਾਇ।।
ਗੁਰ ਏਤੀ ਕਹਿ ਤੂਸਨ ਠਾਨੀ।। ਭਾਈ ਹੋ ਬਿਸਮਾਦ ਬਖਾਨੀ।। ੫੦।।
ਪ੍ਰਭ ਹੁਜਰਾ ਨਿਜ ਦੇਖਿਆ ਹੋਗ।। ਵਾਲੀ ਸਾਂਈ ਤੀਨੋ ਲੋਗ।।
ਸਿਖ ਕਹਾ ਸੁਣ ਮੋ ਤੇ ਭਾਈ।। ਅੰਤਰ ਜਾਮੀ ਗੁਰੂ ਸਦਾਈ।। ੫੧।।
ਜਾਹਿ ਕਹਾ ਇਹ ਪੂਰਨ ਭਾਈ।। ਛਪੀ ਨਾਹਿ ਇਨਸੇ ਇਕ ਰਾਈ।।
ਏਕ ਬਾਰ ਜੋ ਯਾਕੋ ਸਿਮਰੈ।। ਹੋਇ ਦੂਰ ਬਰਖਨ ਕੋ ਤਿਮਰੈ।। ੫੨।।
ਮਾਮੀਰਾ ਜਿਮ ਨੇਤ ਫਿਰਾਵੈ।। ਤਤਕਾਲ ਅੰਧਿਆਈ ਜਾਵੈ।।
ਪਾਰਸ ਲੋਹੇ ਕੋ ਜਿਮ ਛਵੈ।। ਬਿਨ ਅਵਾਰ ਵਹਿ ਕੰਚਨ ਹੁਵੈ।। ੫੩।।
ਚੰਦਨ ਬਾਸ ਬਾਸ ਬਿਨ ਬਾਸੇ।। ਸਭ ਤਰ ਹੋਇ ਸੁਗੰਧ ਨਿਵਾਸੇ।।
ਮਾਲਕ ਪਾਲਕ ਤੀਨੋ ਲੋਗ।। ਤੂੰ ਕਹਿੰ ਹੁਜਰਾ ਦੇਖਿਆ ਹੋਗ।। ੫੪।।
ਸੇਵਕ ਜੋ ਤਨ ਮਨ ਸੇ ਹੋਇ।। ਚਾਹੇ ਜੋ ਕਰ ਲੇਵੈ ਸੋਇ।।
ਗੁਰ ਗਤਿ ਮਿਤ ਕੋ ਕੈਸੋ ਲੇਖਾ।। ਭਾਈ ਜੀ ਇਨ ਦਰਸ ਬਸੇਖਾ।। ੫੫।।
ਐਸੀ ਇਹ ਹੈ ਮੂਰਤਿ ਨਾਮ।। ਕਾਮ ਸਾਧ ਸਾਧੇ ਸਭ ਕਾਮ।।
ਵਾਕ ਇਨੋਂ ਕੇ ਜੋ ਜਨੰ ਮਾਨੈਂ।। ਦੋ ਲੋਕਨ ਕੇ ਦੂਖਨ ਹਾਨੈਂ।। ੫੬।।
ਹਰਿ ਕੋ ਨਾਮ ਸਦਾ ਸੁਖਦਾਈ।। ਮਾਲਮ ਤੋਕੋ ਹੈ ਗੁਰ ਭਾਈ।।
ਆਦਿ ਜੁਗਾਦਿ ਨਾਮ ਪ੍ਰਤਾਪ।। ਜਪਤ ਜਪਤ ਹੋਇ ਆਪੇ ਆਪ।। ੫੭।।
ਦਯਾ ਦ੍ਰਿਸਟਿ ਸੇ ਜਿਸੇ ਨਿਹਾਰੇਂ।। ਤਾਕੋ ਭਵ ਸਾਗਰ ਸੇ ਤਾਰੇਂ।।
ਐਸੋ ਹੈ ਇਹ ਰੂਪ ਦਿਆਲੂ।। ਔਗੁਣ ਹਾਰੇ ਕੇ ਗੁਣ ਪਾਲੂ।। ੫੮।।
ਤਾਤੇ ਯਾ ਸੋਂ ਕੌਣ ਛਿਪਾਇ।। ਲੂਕ ਕਿਯੇ ਪ੍ਰਗਟ ਹੋਇ ਜਾਇ।।
ਤੀਨੋ ਲੋਅ ਇਨ ਆਂਖਨ ਆਗੇ।। ਸੁਣ ਹਰਮੀਤ ਸਿੰਘ ਵਡਭਾਗੇ।। ੫੯।।
ਅਬ ਮੁਲਤਾਨ ਸ਼ਹਿਰ ਕੀ ਆਖੋ।। ਦੇਖਾ ਹੋਗੁ ਕੈਸ ਬਿਧਿ ਭਾਖੋ।।
ਭਾਈ ਦਿਯੋ ਉਤਰ ਸਿਖ ਤਾਈ।। ਸੁਣਾ ਆਹਿ ਹਮ ਦੇਖਾ ਨਾਹੀ।। ੬੦।।
ਪਾਸੋਂ ਸਤਿਗੁਰ ਸੁਣ ਕਰ ਬੋਲੇ।। ਰੋਜਾ ਏਕ ਸ਼ਹਿਰ ਕੇ ਕੋਲੇ।।
ਬਾਹਰਿ ਵਾਰ ਸਬਜ਼ ਰੰਗ ਅਹੀ।। ਮੁਲਤਾਨੀ ਸਫੀਲ ਕੁਛ ਢਹੀ।। ੬੧।।
ਗਿਰੀ ਵਕਤ ਸਿੰਘਨ ਕੇ ਰਾਜ।। ਐਸੇ ਬੋਲਤ ਭਏ ਮਹਾਰਾਜ।।
ਰੋਜ਼ਾ ਵਹ ਕਿਸਕੋ ਹੈ ਭਾਈ।। ਸੁਣ ਕਰ ਭਾਈ ਬਿਨਤੀ ਗਾਈ।। ੬੨।।
ਸਮਸਤਰੇਜ ਹੂਆ ਇਕ ਪੀਰ।। ਅਜਮਤਵੰਤਾ[2] ਫਕੀਰ ਗੰਭੀਰ।।

---

੧. ਸ੍ਰੇਸ਼ਟ  ੨. ਕਰਾਮਾਤੀ

ਨਿਜ ਕਰ ਸੇ ਨਿਜ ਪੋਸਤ ਲਾਹੀ।। ਸਮ ਭੁਯੰਗਾ[1] ਕਾਂਚਰੀ ਦਿਖਾਹੀ।। ੬੩।।
ਰੋਜ਼ਾ ਵਾਕੋ ਸਬਜ਼ ਰੰਗੀਨ।। ਦੇਖਾ ਜਿਨ ਸੋ ਕਹੋਂ ਪ੍ਰਬੀਨ।।
ਏਤੇ ਪ੍ਰਸਨੋਤਰ ਗੁਰ ਸਾਥ।। ਕਿਯੇ ਹਰਮੀਤ ਸਿੰਘ ਟਿਕ ਮਾਥ।। ੬੪।।
ਲਖ ਕਰ ਅੰਤ੍ਰਜਾਮੀ ਧੁਰ ਕੋ।। ਉਪਮਾ ਗਾਇ ਦੇਵ ਸੁਰ ਗੁਰ ਕੋ ।।
ਪੂਰਨ ਬ੍ਰਹਮ ਬਿਅੰਤਿ ਵਡਾਈ।। ਬਿਸਰੋ ਨਹਿ ਦੀਨਨ ਸੁਖਦਾਈ।। ੬੫।।

**ਕਬਿੱਤ।।**

ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ ਤੁਹੀ
ਤੁਹੀ ਤੁਹੀ ਤੁਹੀ ਤੁਹੀ ਤੁਹੀ ਰਮਾ ਪਤਿ ਜੀ।।
ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ ਵਾਹਿ
ਵਾਹਿ ਵਾਹਿ ਵਾਹਿ ਵਾਹਿ ਸਤਿਗੁਰੂ ਸਤਿ ਜੀ।।
ਤੁਹੀ ਤਾਰ ਤੁਹੀ ਪਾਰ ਤੁਹੀ ਮਾਰ ਤੁਹੀ ਤਾਰ
ਤੁਹੀ ਬਾਰ ਤੁਹੀ ਬਾਰ ਬਾਰ ਸਾਰ ਕਤ ਜੀ।।
ਤੀਨੋਂ ਨਾਥ[2] ਤੀਨੋਂ ਪਾਥ[3] ਤੀਨੋਂ ਲੋਕ ਤੋਹਿ ਗਾਥ
ਰਾਮ ਹਰੀ ਧਿਆਨ ਸਿੰਘ ਜਪੈ ਸਦਾ ਰਤਿ ਜੀ।। ੬੬।।

**ਦੋਹਰਾ।।**

ਯੌਂ ਭਾਈ ਹਰਮੀਤ ਸਿੰਘ ਉਸਤਤਿ ਕਹੀ ਉਚਾਰ।।
ਨਿਜਾ ਨੰਦ ਮੈ ਮਗਨ ਭਏ ਸਤਿਗੁਰ ਲੀਲਾ ਧਾਰ।। ੬੭।।
ਲੈ ਆਗਿਆ ਗ੍ਰਿਹਿ ਆਇਗੇ ਭਾਈ ਜੀ ਮਤਵੰਤ।।
ਸਿੰਘ ਧਿਆਨ ਤਿਹ ਬੰਦਨਾਂ ਜਾ ਕੋ ਧਿਆਇ ਬਿਅੰਤ।। ੬੮।।

ਇਤਿ ਸ੍ਰੀ ਸਤਿਗੁਰ ਬਿਲਾਸੇ ਭਾਈ ਮਹਿਲ ਸਿੰਘ ਕੋ ਪ੍ਰਗਟ ਹੋਵਨ ਵਾ ਮੁਲਤਾਨ ਹੁਜਰਾ ਕੋ ਖਬਰ ਦੇਵਨ ਪ੍ਰਸੰਗ ਸੰਪੂਰਨੰ ਨਾਮ ਪੰਚਦਸ ਧਿਆਇ।।

---

੧. ਸੱਪ    ੨. ਬ੍ਰਹਮਾਂ, ਵਿਸਨੂੰ, ਮਹੇਸ਼    ੩. ਰਸਤਾ

# ਖੋੜਸਵੋਂ ਧਿਆਇ

**ਸ੍ਵੈਯਾ॥**

ਤੀਨਹੁ ਲੋਕ ਜਿਸੇ ਤਰਬੇ ਹਿਤ ਤਾਕਤ ਹੈ ਤਨਕੋ ਨ ਵਿਸਾਰੇ॥
ਤੱਤ ਵਿਚਾਰ ਤਰੀ ਚਰ ਤੀਰ ਸੁ ਤੱਤ ਛਿਨਾਂ ਜਿਨ ਪਾਤਕ[1] ਤਾਰੇ॥
ਤਾਹਿ ਤਿਆਗ ਤਰੋਂ ਕਿਵ ਤੂ ਮਨਤਾਰਕ ਮੰਤ ਜੋ ਤੋਹਿ ਸੁਣਾਰੇ॥
ਕੋਟਿ ਨਮੋਂ ਕਰਿ ਆਹਿ ਸਮੋਂ ਸਿੰਘ ਧਿਆਨ ਤਨੋਂ ਮਨ ਤਾ ਸਦਕਾਰੇ॥ ੧॥

**ਦੋਹਰਾ॥**

ਗੋਬਿੰਦ ਸਿੰਘ ਗੁਰ ਨੰਦ ਜੇ ਤਾਂਕੋ ਹੈ ਜੋਹਾਰ॥
ਬੇਖ ਮਲੇਛੀ ਬਿਰਛ ਕੋ ਅੰਤ ਕੀਨ ਨਿਰਧਾਰ॥ ੨॥
ਗੁਰ ਸੁਤ ਮਾਨਨ ਯੋਗ ਹੈਂ ਹੇਤ ਧਰਮ ਦੈ ਸੀਸ॥
ਪਿਤਾ ਵਾਕ ਨਹਿ ਉਲਟਿਓ ਲੀਨ ਖੁਸ਼ੀ ਜਗਦੀਸ਼॥ ੩॥
ਸ੍ਰੀ ਗੁਰ ਨਾਨਕ ਬਚਨ ਥਾ ਹਮ ਦੇਵੇਂ ਸਿਰ ਸਾਤ॥
ਪੰਚ ਅਸਟਮ[2] ਗੁਰ ਦਸਮ ਕੇ ਤਾਤ ਚਤਰਥੇ ਤਾਤ[3]॥ ੪॥
ਦੋਹਰਾ॥ ਆਦਿ ਗੁਰੂ ਕੀ ਜੋਤਿ ਸਭ ਪੂਰਨ ਪੁਰਖ ਅਵਤਾਰ॥
ਚਾਰਨ ਮੋ ਇਕ ਚਾਰ ਰੁਜ ਟਾਰ ਕਰੇ ਬੁਧਿ ਚਾਰ॥ ੫॥
ਦੋਹਰਾ॥ ਏਕ ਬਾਰ ਕੀ ਕਥਾ ਇਮ ਭਾਈ ਕੀਨ ਬਖਾਨ॥
ਚਾਲਾ ਗ੍ਰਿਹਿ ਸੇ ਦਰਸ ਹਿਤ ਭੈਣੀ ਸਾਹਿਬ ਜਾਨ॥ ੬॥
ਮਾਰਗ ਮੈ ਜਿਮ ਸ੍ਰੀ ਗੁਰ ਰਾਖਾ ਤਹਿ ਦੇ ਹਾਥ॥
ਸੋ ਪ੍ਰਸੰਗ ਸ੍ਰੋਤਾ ਸੁਣੋ ਇਮ ਭਾਖਾ ਮਮ ਸਾਥ॥ ੭॥

**ਚੌਪਈ॥**

ਦਰਸ ਹੇਤ ਹਰਮੀਤ ਮ੍ਰਿਗਾਰੀ॥ ਚਲੇ ਭੌਨ ਕੇ ਕਾਮ ਬਿਸਾਰੀ॥
ਬੈਠ ਚਲੇ ਯੱਕੇ ਅਸਵਾਰੀ। ਏਕ ਤ੍ਰੀਅ ਭੀ ਚੜੀ ਸ਼ਿੰਗਾਰੀ॥ ੮॥
ਬਨੀ ਸਾਧਨੀ ਭੇਸ ਸੋ ਭਗਵੇ॥ ਟੇਢੀ ਮਨ ਪੁਛਟ ਜਿਵ ਸਗਵੇ॥
ਸੁੰਦਰ ਖੂਬ ਬਿਧਾਤਾ ਰਚੀ॥ ਮਨੋ ਨਾਰ ਇੰਦ੍ਰ ਕੀ ਸਚੀ[4]॥ ੯॥
ਬੋਲੇ ਕੋਇਲ ਬੈਨ ਸਰੀਖੇ॥ ਨੈਨ ਮ੍ਰਿਗਵਾ ਖੰਜਰ ਤੀਖੇ॥
ਭੌਹਿੰ ਕਮਾਨ ਲਹੌਰ ਇਕੋਂਡੀ॥ ਸੇਬ ਵਲਾਇਤ ਕੇ ਸਮ ਠੋਡੀ॥ ੧੦॥
ਗਾਲ੍ਹ ਗੁਲਾਬ ਫੂਲ ਜਿਮ ਤਾਜੀ॥ ਦੇਖ ਨਮਾਜ ਭੁਲੰਤੇ ਕਾਜੀ॥
ਤੀਖਨ ਧਾਰ ਨਾਕ ਦੁਖ ਨਾਕ॥ ਕੇਹਰ ਕਮਰੀ ਸੀ ਨਾਪਾਕ॥ ੧੧॥

---

੧. ਪਾਪੀ
੨. ਪੰਜਵੇਂ ਪਾਤਸ਼ਾਹ (ਗੁਰੂ ਅਰਜਨ ਦੇਵ ਜੀ, ਅਠਵੇਂ ਪਾਤਸ਼ਾਹ ਸ੍ਰੀ ਹਰਿ ਕ੍ਰਿਸ਼ਨ ਜੀ)
੩. ਚਾਰ ਪੁੱਤਰ (ਦਸਵੇਂ ਪਾਤਸ਼ਾਹ ਦੇ)
੪. ਸਚੀ (ਇੰਦ੍ਰ ਦੀ ਇਸਤ੍ਰੀ ਦਾ ਨਾਮ ਹੈ)

ਕੁਚ ਕਠਨਾਂ ਸਠਨਾਂ ਜਨ ਪਿਆਰੀ।। ਸੀਧੀ ਸਰੂ ਤਰੂ ਬਿਖਯਾਰੀ।।
ਸੁੰਡ ਭੁਜਾ ਅੰਗੁਰੀ ਰਾਵਾਹਿ।। ਮੁਖ ਛਬ ਲੁਟੀ ਸੁ ਛਬਿ ਰਵਿ ਮਾਹਿ।। ੧੨।।
ਦ੍ਰਿਸਟਿ ਤ੍ਰਿਆ ਤਿਸ ਸਰ ਤਰਵਾਰੀ।। ਘਾਇਲ ਬਿਖ ਹਲਦੀ ਕੀ ਕਿਆਰੀ।।
ਬੈਨ ਨੈਨ ਸੇ ਜੇ ਜਨ ਚੀਰੇ।। ਬੜੇ ਸੂਰਮੇ ਭੀ ਪਏ ਭੀਰੇ।। ੧੩।।

**ਕਬਿਤ।**

ਅਖੀਆਂ ਦੇ ਤੀਰ ਨੇ ਸ੍ਰੀਰ ਕਈ ਚੀਰ
ਦਿਤੇ ਅਖੀਆਂ ਦੇ ਡੰਗ ਨੀ ਭੁਯੰਗ ਬਿਛੂਓਂ ਬੁਰੇ।।
ਅਖੀਆਂ ਦੇ ਰੋਸ ਕੋਲੋਂ ਅਗ ਸੰਦਾ ਜੋਸ਼ ਮਠਾ ਅਖੀਂ
ਦੀ ਖੁਮਾਰੀ ਤੋਂ ਮਤੰਗ[1] ਮਦ ਹੈ ਉਰੇ[2]।।
ਅਖੀਂ ਜੇਹੀ ਬੇੜੀ ਤੇ ਜੰਜੀਰ ਦੀ ਨ ਕੈਦ
ਕੋਈ ਅਖੀਂ ਦੀ ਖਲਾਸ ਸਾਹੁ ਪਾਤਸਾਹੋਂ ਹੈ ਪਰੇ।।
ਤਾਰੂ ਨਾ ਜਹਾਜ ਬੇੜੀ ਤੁਲਹਾ ਸਮਾਨ ਅਖੀਂ ਮਾਰੂ ਬਿਖ
ਅੱਖ ਜਲ ਤੇਗ ਅਖੀਓਂ ਝਰੇ।। ੧੪।।

**ਚੌਪਈ।**

ਐਸੀ ਰੂਪਵੰਤ ਸੋ ਨਾਰੀ।। ਸੁੰਦਰ ਛਬਿ ਭਾਈ ਦੂਤ ਭਾਰੀ।।
ਜੁਵਾ ਆਰਬਲ ਲੰਮਾ ਜੁਆਨ।। ਸੋਹਣੇ ਨਕਸ਼ ਪੁਸ਼ਾਕ ਮਹਾਨ।। ੧੫।।
ਸਿੰਘ ਗੁਰੂ ਕੀ ਮਹਾਂ ਉਸਤਤੀ।। ਸ੍ਰੋਤਾ ਆਖ ਸੁਨਾਵੋਂ ਕਿਤੀ।।
ਬਹੁ ਸੁੰਦਰ ਦੁੰਦਰ[3] ਬਿਨ ਜਾਨੋਂ।। ਬਾਂਕੋ ਛੈਲ ਰੰਗੀਲ ਸੁਹਾਨੋ।। ੧੬।।
ਵਹਿ ਤ੍ਰਿਆ ਯੱਕੇ ਮੋ ਚਰੀ।। ਥੀ ਉਨਮਾਦ ਮਦਨ[4] ਕੀ ਭਰੀ।।
ਦੋਨੋਂ ਕਾ ਮਨ ਦੁਹ ਦਿਸ ਭਰਮਾ।। ਬਿਸ਼ੇ ਲੋਭ ਸੋ ਹੋਇ ਤਤ ਨਰਮਾ।। ੧੭।।
ਚਾਰ ਚਸ਼ਮ[5] ਜਬ ਹੋਇ ਇਕ ਜਾਇ।। ਉਠੇ ਜਾਤ ਕੁਲ ਸ਼ਰਮ ਹਯਾਇ।।
ਵਹ ਦੁਰਮਤ ਕੇ ਵਾਕ ਕਰੰਤੀ।। ਚਾਹੇ ਸਿਖ ਕੋ ਮਨ ਭਰਮੰਤੀ।। ੧੮।।
ਚੰਚਲਤਾ ਤਿਹ ਸ੍ਰਵਣ ਬਿਲੋਕ।। ਤਾਂਕੋ ਗਿਆਨ ਭਯੋ ਸਹਿਸੋਕ।।
ਤੀਰਥ ਸੰਤ ਗੁਰੂ ਕੋ ਦਰਸਨ।। ਮਾਰਗ ਪਾਪ ਫਲੰਤ ਸਹਸ ਗੁਨ।। ੧੯।।
ਕਿਆ ਕੌਤਕ ਗੁਰ ਮਮ ਸੰਗ ਕੀਨਾ।। ਤਿਆਗ ਗ੍ਰਿਹਨ ਜਾਕੋ ਦੁਖ ਪੀਨਾ।।
ਛੋਰੇ ਮਨ ਨਹਿ ਭੁਗੈ[6] ਗੁਨਾਹੀ।। ਔਖੀ ਬਨੀ ਆਨ ਜੁਗ[7] ਤਾਹੀ।। ੨੦।।
ਗੁਰ ਬਚ ਚਿੰਤਨ ਨਿਸਚੈ ਆਇ।। ਪਰ ਤ੍ਰਿਆ ਰਮੇਂ ਨਰਕ ਕੋ ਜਾਇ।।
ਮੂਰਤਿ ਰਿਦ ਸਤਿਗੁਰ ਕੀ ਧਾਰੀ।। ਆਪਨ ਸਿੰਘਨ ਕੇ ਰਖਵਾਰੀ।। ੨੧।।
ਬਾਂਧੇ ਪਾਨ ਸੁ ਬਿਨਤੀ ਠਾਨੀ।। ਸ੍ਰੀ ਗੁਰੂ ਰਾਮ ਸਿੰਘ ਸੁਖ ਦਾਨੀ।।
ਬਿਰਦ ਅਪਨ ਕੀ ਰਾਖੋ ਲਾਜ।। ਰਾਜਨ ਰਾਜ ਗ੍ਰੀਬ ਨਿਵਾਜ।। ੨੨।।
ਔਗੁਣ ਨਾਹਿ ਦਾਸ ਕੇ ਚੀਨੋ।। ਲਖੋ ਦੀਨ ਕਰ ਕਿਰਪਾ ਪੀਨੋ।।
ਤਾਤ ਭੁਲੇ ਅਪਰਾਧ ਕਮਾਵੈ।। ਤਾਹਿ ਛਿਮਾ ਕਰ ਪਿਤ ਗਲ ਲਾਵੈ।। ੨੩।।
ਦੁਨੀਆ ਕਾ ਰਹਿਣਾ ਦਿਨ ਚਾਰ।। ਕਾਲਖ ਦਾਗ ਨ ਲਗੇ ਮੁਰਾਰ।।
ਪਰ ਤ੍ਰਿਆ ਕੇਤੇ ਗ੍ਰਿਹਿ ਗਾਲੇ।। ਸੂਰ ਨਿਰਪ ਬੀਰ ਤਪ ਵਾਲੇ।। ੨੪।।

---

੧. ਹਾਥੀ ੨. ਥੋੜਾ ੩. ਝਗੜਾ ੪. ਕਾਮ
੫. ਅੱਖਾਂ ੬. ਇਸਤ੍ਰੀ ਦਾ ਭੋਗ ੭. ਦੋਵੇਂ

**ਛਪੈ ਛੰਦ।।**

ਪਰ ਨਾਰੀ ਕੋ ਦੇਖ ਇੰਦ੍ਰ ਰਾਵਣ ਦੁਖ ਪਾਏ।।
ਬਾਲੀ ਕੈਰੋ ਛੋਰ ਨਾਰ ਪਰ ਰਾਜ ਗਵਾਏ।।
ਪਰ ਨਾਰੀ ਸੇ ਸੱਜ ਚੱਤ੍ਰ ਮੁਖ ਅਪਜਸ ਪਾਏ।।
ਪਰ ਨਾਰੀ ਬਿਨ ਆਗ ਜਾਲ ਬਿਨ ਜਲੋਂ ਰੁੜ੍ਹਾਏ।।
ਪਰ ਨਾਰੀ ਦੁਖ ਖਾਨ ਹੈ ਸਰਬ ਬੇਦ ਸ੍ਰੀ ਗੁਰ ਕਹਯੋ।।
ਸੋ ਮੁਖ ਸੋਇ ਅਚਿੰਤ ਜੋ ਪਰ ਤ੍ਰਿਅ ਧਨ ਸੇ ਬਚ ਗਯੋ।। ੨੫।।

**ਚੌਪਈ।।**

ਤਾਤੇ ਹੇ ਸਤਿਗੁਰ ਸੁਖ ਰਾਸ।। ਕਰੋ ਦੂਰ ਰਖ ਲਜਿਆ ਦਾਸ।।
ਯੌਂ ਬਿਨਤੀ ਜਬ ਭਾਈ ਕਰੀ।। ਦਯਾ ਕਰੀ ਸ੍ਰੀ ਪ੍ਰਭੁ ਤਿਹ ਘਰੀ।। ੨੬।।
ਕਰੀ ਸ੍ਰੋਤ ਸੇਵਕ ਕੀ ਬਿਨੈ।। ਯੱਕਾ ਔਰ ਮਿਲਾਯਾ ਤਿਨੈ।।
ਮਾਨਵ ਤਿਸ ਮੇਂ ਏਕ ਨਿਹਾਰਾ।। ਦੇਖ ਤ੍ਰਿਆ ਕੋ ਤਿਨੈਂ ਹਕਾਰਾ।। ੨੭।।
ਕਹਾ ਨਾਰ ਤਿਸ ਤਾਕੇ ਸਾਥ।। ਮੇਰਾ ਦਾਮ ਦਿਯਾ ਮ੍ਰਿਗ ਨਾਥ[1]।।
ਆਹਿ ਜੋ ਬੈਠਾ ਮੇਰੇ ਪਾਸ।। ਫੇਰ ਕਹਾ ਭਾਈ ਸੰਗ ਤਾਸ।। ੨੮।।
ਯਾਂਕੋ ਦਿਯਾ ਕਰਾਯਾ ਕੇ ਨਹਿ।। ਆਪ ਸਿੰਘ ਹੋ ਗੁਰ ਕੇ ਸਚ ਕਹਿ।।
ਬੋਲੇ ਭਾਈ ਉਤਰ ਤਗੜਾ।। ਇਸਕਾ ਹਮਰਾ ਕਿਆ ਹੈ ਝਗੜਾ।। ੨੯।।
ਮੈਂ ਚਲਿਓ ਗੁਰ ਦਰਸਨ ਕਾਰਨ।। ਏਹ ਖਬਰੇ ਕਿਤ ਜੈ ਝਖ ਮਾਰਨ।।
ਬਕਤੀ ਜਾਤ ਕਹਾ ਕੀ ਲੌਂਡੀ।। ਨਾ ਹਮ ਦੀਆ ਨ ਦੇਵੇਂ ਕੌਡੀ।। ੩੦।।
ਕ੍ਰੋਧ ਭਰੀ ਨਾਰੀ ਤਬ ਉਠੀ।। ਦੇਖ ਜਵਾਨ ਤੋਕੋ ਮੈ ਮੁਠੀ[2]।।
ਤੇਰੋ ਦਾਮਨ ਦਾਮਨ ਜੋਰ।। ਬੈਠਾ ਰਹੁ ਅਬ ਨਾ ਕਰ ਸੋਰ।। ੩੧।।
ਇਤਨੇ ਮੇਂ ਯੱਕਾ ਗਯੋ ਟੂਟੀ।। ਊਠ ਗਈ ਵਹ ਤਬ੍ਰਾ ਅਨੂਠੀ।।
ਤਿਸ ਮਾਨਵ ਸੰਗ ਹੋ ਅਸਵਾਰੀ।। ਯੌਂ ਬੋਲੀ ਤ੍ਰਿਅ ਜਾਤੀ ਵਾਰੀ।। ੩੨।।
ਬੈਠਾ ਰਹੁ ਅਬ ਯਹਾਂ ਇਕੇਲਾ।। ਮੇਰੇ ਸਾਥ ਕਰਤ ਜੋ ਮੇਲਾ।।
ਤੇਰੋ ਭੀ ਮੈਂ ਦੇਤੀ ਦਾਮ।। ਸੁਣੀਏ ਗੁਰ ਸਿਖ ਤਨ ਅਭਿਰਾਮ।। ੩੩।।

**ਦੋਹਰਾ।।**

ਦੈ ਜਵਾਬ ਹਰਮੀਤ ਸਿੰਘ ਸੁਣੋ ਮੂੜ ਮਤਿ ਨਾਰ।।
ਮੋ ਕੋ ਕੁਛ ਇਛਾ ਨਹੀਂ ਤੋਸੇ ਨਿਸਚਾ ਧਾਰ।। ੩੪।।
ਸਾਚੋ ਸਤਿਗੁਰ ਸ਼ਾਹ ਮਮ ਜਿਸ ਕੀ ਮੋਕੋ ਆਸ।।
ਮੂਰਖ ਨਾਰੀ ਬਾਲ ਨ੍ਰਿਪ ਯਾਕੋ ਕਹਾ ਬਿਸਾਸੁ[3]।। ੩੫।।
ਯੌਂ ਤਿਸ ਤ੍ਰਿਯ ਸੇ ਜੁਦਾ ਹੋ ਪਹੁੰਚੇ ਗੁਰ ਪੁਰ ਮਾਹਿ।।
ਅਨਿਕ ਬਾਰ ਬੰਦਨ ਕਰੀ ਗੁਰ ਸੰਗਤ ਪਗ ਤਾਹਿ।। ੩੬।।

---

੧. ਸਿੰਘ (ਸਿੱਖ) ੨. ਠੱਗੀ ਗਈ ੩. ਇਤਬਾਰ

ਚੌਪਈ।

ਬੈਠੇ ਜਬ ਸਤਿਗੁਰ ਕੇ ਪਾਸ।। ਪੂਛਤ ਭੇ ਸ੍ਰੀ ਪ੍ਰਭੁ ਸੁਖ ਰਾਸ।।
ਆਹਿ ਕੁਸਲ ਹਰਮੀਤ ਮ੍ਰਿਗ ਰਾਈ। ਮਾਰਗ ਕੀ ਦਿਹੁ ਖਬਰ ਸੁਨਾਈ।। ੩੭।।
ਥੀ ਨਾਰੀ ਜੋ ਤੈਂ ਸੰਗਾਤੀ।। ਸੋ ਤੈਨੇ ਛੋਰੀ ਕਿਸ ਭਾਤੀ।।
ਯਾ ਉਸਨੇ ਤੇਰਾ ਸੰਗ ਛੋਰਾ।। ਕਿਤ ਬਿਧ ਉਨ ਸੰਗ ਭਯਾ ਵਿਛੋਰਾ।। ੩੮।।
ਚਾਹਤ ਥੀ ਜੋ ਤੁਝੈ ਡੁਲਾਈ।। ਤੈ ਫਿਰ ਗੁਰੂ ਯਾਦ ਕਿਯੋ ਭਾਈ।।
ਤੇਰੀ ਪਤ ਕਰਤੇ ਗੁਰ ਰਾਖੀ।। ਸਰਬ ਸਮੇ ਜੇ ਸਿਖ ਕੇ ਸਾਖੀ।। ੩੯।।
ਯੱਕਾ ਟੂਟਾ ਪਰੀ ਖਲ੍ਹਾਰ।। ਸ੍ਰੋਤ ਕਰੀ ਤੇਰੀ ਪੋਕਾਰ।।
ਮੋ ਕੋ ਸਾਰੀ ਆਖ ਸੁਨਾਇ।। ਐਸੇ ਭਈ ਕਿ ਹੋਰਤ ਭਾਇ।। ੪੦।।

ਦੋਹਰਾ।।

ਐਸੇ ਜਬ ਗੁਰ ਰਾਮ ਸਿੰਘ ਕਹੇ ਅੰਮ੍ਰਿਤ ਸਮ ਬੈਨ।।
ਅਚਰਜ ਭੈ ਹਰਮੀਤ ਸਿੰਘ ਢਰ ਆਯੋ ਜਲ ਨੈਨ।। ੪੧।।

ਚੌਪਈ।।

ਉਸਤਤਿ ਗੁਰ ਕੀ ਫੇਰ ਸੁਣਾਈ।। ਇਸ ਬਿਧ ਕਰ ਹਰਮੀਤ ਮ੍ਰਿਗਰਾਈ।।
ਵਾਹਿ ਵਾਹਿ ਗੁਰੁ ਰੂਪ ਮੁਰਾਰੀ।। ਦਾਸਨ ਕੇ ਦੁਖ ਦੋਖ ਬਿਦਾਰੀ।। ੪੨।।

ਸਵੈਯਾ।।

ਕੀਆ ਨਿਹਾਲ ਸਦਾ ਕ੍ਰਿਪਾਲ ਸੁ ਦੀਨ ਦਿਆਲਹਿ ਮੂਰਤਿ ਤੇਰੀ।।
ਕਾਲ ਬਿਆਲ ਮਿਟੈ ਜਮਜਾਲ ਸੋ ਲਾਲ ਭਏ ਦਿਖ ਸੂਰਤਿ ਤੇਰੀ।।
ਬਾਲਨ ਕੇ ਪ੍ਰਤਿਪਾਲਕ ਮਾਲਕ ਖਾਲਕ ਭਾਵਨ ਪੂਰਤਿ ਹੇਰੀ।।
ਨਾਥਨ ਨਾਥ ਅਨਾਥ ਕੇ ਮਾਥ ਸੁ ਹਾਥ ਧਰੇ ਦੁਖ ਦੂਰ ਤਜੇ ਰੀ।। ੪੩।।

ਕਬਿੱਤ।।

ਸਾਰੇ ਸੂਖ ਖਾਨੀ ਤੀਨ ਕਾਲ ਹੂੰ ਕੇ ਗਿਆਨੀ ਧਾਰੀ
ਦੇਹਿ ਜੋਤਿ ਭਾਨੀ ਜਿਉ ਮਿਆਨੀ ਮਾਹਿ ਤੇਗ ਹੈ।।
ਦਾਤਾ ਸਦਾ ਕਾਲ ਔ ਅਕਾਲ ਦੁਖ ਜਾਲ ਟਾਲੈ
ਮੋਹਨ ਦੀਦਾਰ ਬਾਧੇ ਜਮਨਾ ਕੇ ਬੇਗ ਹੈ।।
ਕੇਵਲ ਅਮਲ ਵਾਕ ਜਿਨੋ ਕੇ ਅਟੱਲ ਸੋਇ
ਰੂਪ ਭਲ ਮਹੀਅਲਾ[1] ਥਲ ਜਲ ਮੇ ਗਹੈ।।
ਸੇਸ ਹੂੰ ਕੋ ਸੇਸ ਵ ਵਿਸੇਸ ਹੈ ਅਦੇਸ ਯੋਗ ਧਿਆਨ
ਮ੍ਰਿਗੇਸ ਓਟ ਪਾਦ ਕੰਜ ਸੇ ਗਹੈ।। ੪੪।।

ਚੌਪਈ।।

ਆਪ ਘਟਾ ਘਟ ਜਾਨਤ ਸ੍ਵਾਮੀ।। ਸਰਬ ਜੀਆ ਕੇ ਅੰਤ੍ਰ ਜਾਮੀ।।
ਕਿ ਕਹੋਂ ਮਗ ਕੀ ਬਾਤ ਸੁਨਾਈ।। ਛਪੀ ਨਹੀਂ ਤੋ ਸੇ ਕਛੁ ਰਾਈ।। ੪੫।।

---

੧. (ਮਹੀ) ਧਰਤੀ, (ਅਲ) ਅਕਾਸ

ਬੋਲੇ ਗੁਰੂ ਰਾਮ ਸਿੰਘ ਪੂਰਨ।। ਕਰੋ ਨ ਦੇਰ ਸੁਨਾਵੋ ਤੂਰਨ।।
ਕਰ ਬਾਂਧੇ ਹਰਮੀਤ ਸਿੰਘ ਭਾਈ।। ਸਤ ਬਚਨ ਕਰ ਬਿਨੈ ਅਲਾਈ।। ੪੬।।
ਮਾਰਗ ਕੀ ਸਭ ਬਾਤ ਅਲਾਈ।। ਮੈਂ ਜਬ ਚਲਾ ਘਰੋਂ ਰਘੁਰਾਈ।।
ਯਕੇ ਚੜ੍ਹਾ ਸ਼ਤਾਬੀ[1] ਜਾਓਂ। ਏਕ ਤ੍ਰਿਆ ਖਬਰੇ ਕਿਸ ਥਾਓਂ।। ੪੭।।
ਚੜ੍ਹੀ ਸੰਗ ਵਹ ਭੀ ਮਤ ਮੰਦੀ।। ਚੰਚਲ ਤਰੁਨਿ[2] ਕਾਮ ਕਰ ਅੰਧੀ।।
ਮੋ ਕੋ ਚਹੇ ਡੁਲਾਇ ਬਿਗਾਰੋਂ।। ਕਾਮ ਦਾਮ ਗਰ ਪਾ ਕਰ ਮਾਰੋਂ।। ੪੮।।
ਯਾਦ ਅਈ ਰਾਵਰ[3] ਕੀ ਬਾਨੀ।। ਪਰ ਨਾਰੀ ਕੀਏ ਬਡ ਫਾਨੀ।।
ਕੀਨੀ ਅਰਜ ਰਾਖ ਗੁਰ ਸ੍ਵਾਮੀ।। ਤਾਰੇ ਤੁਮ ਬਹੁ ਕਪਟੀ ਕਾਮੀ।। ੪੯।।
ਤੀਰਥ ਗੁਰ ਮਗ ਕੇ ਜੋ ਪਾਪ।। ਸਤ ਗੁਨ ਲਾਗੈ ਵਹ ਸੰਤਾਪ।।
ਮੇਰੀ ਬਿਨੈ ਆਪ ਸੁਣ ਕਾਨ।। ਯੱਕਾ ਏਕ ਮਿਲਾਯੋ ਆਨ।। ੫੦।।
ਤਾ ਮੈ ਇਕ ਮਾਨੁਖ ਅਸਵਾਰੀ।। ਆਇ ਬਰਾਬਰ ਨਾਰ ਹਕਾਰੀ।।
ਵਹ ਤ੍ਰਿਆ ਕਹਿਓ ਕਰਾਯਾ ਮੇਰਾ।। ਦਿਯਾ ਸਿੰਘ ਮਮ ਹਿਤੂ ਵਧੇਰਾ।। ੫੧।।
ਮੈ ਕਟੂ ਬੋਲਬਾਲ ਵੈ ਟਾਰੀ[4]। ਔਰ ਕਿਸੀ ਸੰਗ ਲਾਵੋ ਯਾਰੀ।।
ਮੋ ਪ੍ਰਤਿ ਤਿਸ ਮਾਨੁਖ ਭੀ ਪੂਛਾ। ਸਾਚ ਕਹਾ ਮੈ ਵਾਕ ਜੋ ਸੂਚਾ।। ੫੨।।
ਇਹ ਮਤ ਮੰਦ ਕਹਾ ਕੀ ਕੌਣ।। ਨਾਰੀ ਜਰੀ ਜਿਮੈ ਤ੍ਰਿਣ ਭੌਣ।।
ਉਠੀ ਕੜੂ ਬਚ ਕਰ ਬਿਖਰੀ ਦਲ।। ਮੋਕੋ ਰਖਾ ਅਚੇ[5] ਜਿਨ ਤੰਦਲ।। ੫੩।।
ਕ੍ਰਿਪਾ ਆਪ ਕੀ ਭਾ ਮਨ ਸੰਦਲ[6]।। ਦੂਰੈ ਬੋਲ ਸੁਹਾਵੈ ਮੰਦਲ।।
ਕਹੇ ਢੋਲ ਤੂੰ ਫੋਕਾ ਢੋਲ।। ਮੈ ਕਿਉਂ ਬੈਠੀ ਤੇਰੇ ਕੋਲ।। ੫੪।।
ਦੇਤੀ ਤੇਰੋ ਭਾਰਾ ਦਾਮ।। ਤੂੰ ਪਰ ਮੇਰੇ ਹੱਕ ਨਿਕਾਮ।।
ਐਸੇ ਕਹਿਤ ਗਈ ਵਹਿ ਬਾਮ[8]।। ਮੈਂ ਭਾਖਾ ਮੂਹਿ ਸ਼ਾਹ ਗੁਰ ਰਾਮ।। ੫੫।।
ਪਰੇ ਜਾਉ ਤੂੰ ਮਤ ਕੀ ਖਾਮ[9]।। ਓੜਕ ਹੋਈ ਬਾਤ ਤਮਾਮ।।
ਮੇਖ[10] ਟੂਟੀ ਯੱਕਾ ਤਹਿ ਅਟਕਾ।। ਨਾਰੀ ਕਾ ਪ੍ਰਭੂ ਮੇਟਿਓ ਖਟਕਾ।। ੫੬।।
ਉਸੀ ਮਨੁਖ ਸੰਗ ਹੋਇ ਸਵਾਰੀ।। ਕਹਾ ਗਈ ਖਬਰੇ ਵਹ ਨਾਰੀ।।
ਇਸੀ ਭਾਂਤ ਮਾਰਗ ਕੀ ਗਾਥਾ।। ਜੈਸੇ ਕਹੀ ਆਪ ਰਘੁਨਾਥਾ।। ੫੭।।
ਦੈ ਕਰ ਰਾਖਿਓ ਅਪਨੋ ਦਾਸ।। ਧੰਨ ਗੁਰੂ ਸਭ ਸੂਖਨ ਰਾਸ।।
ਸੰਗਤ ਸੁਣ ਕਰ ਬਿਸਮੈ ਹੋਈ।। ਗੁਰ ਗਤਿ ਕੋ ਜਾਣੈ ਨਹਿ ਕੋਈ।। ੫੮।।

**ਦੋਹਰਾ।।**

ਧੰਨ ਸਤਿਗੁਰੂ ਰਾਮ ਸਿੰਘ ਦੀਨਨ ਕੇ ਦਾਤਾਰ।।
ਏਕ ਨਿਮਖ ਮੈ ਤਾਰ ਹੈ ਜਨ ਸਾਗਰ ਸੰਸਾਰ।। ੫੯।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਭਾਈ ਹਰਮੀਤ ਸਿੰਘ ਕੋ ਇਸਤ੍ਰੀ ਛਲ ਸੇ ਬਚਾਵਨ ਪ੍ਰਸੰਗ ਸੰਪੂਰਨੰ ਨਾਮ ਖੋੜਸਵੋਂ ਧਿਆਇ।।

---

੧. ਛੋਟੀ
੨. ਜਵਾਨੀ
੩. ਪਾਤਸ਼ਾਹ
੪. ਟਾਲੀ (ਟਾਲ ਦਿੱਤੀ)
੫. ਖਾਧੇ
੬. ਠੰਢਾ (ਸ਼ਾਂਤ)
੭. ਢੋਲ
੮. ਇਸਤਰੀ
੯. ਝੂਠੀ
੧੦. ਕਿੱਲ

# ਸਤਾਰਵੋਂ ਧਿਆਇ

ਦੋਹਰਾ।।

ਨਾਨਕ ਗੋਬਿੰਦ ਰਾਮ ਜਪ ਜਾਕਾ ਜਪੁ ਕਲਜਾਨ।।
ਦੇਤ ਸੁਖ ਹਨ ਦੁਰਤ ਸਭ ਨਮੋਂ ਜੋਰ ਜੁਗ ਪਾਨ।। ੧।।
ਲਿਯੋ ਨਾਮ ਵਾ ਸਾਮ ਜਿਨ ਟੂਟ ਜਾਇ ਜਮ ਦਾਮ।।
ਆਠੋ ਜਾਮ ਧਿਆਇ ਮਨ ਧੰਨ ਸਤਿਗੁਰ ਹਰਿ ਰਾਮ।। ੨।।

ਕਬਿਤ।।

ਗਊਆਜਿ ਜਾਨ ਕੇ ਪਲਾਨ ਦੁਖ ਦੀਦ ਕਿਯੇ
ਰੂਪ ਸੁ ਭਯਾਨ ਜੋ ਬਿਲਾਨ[1] ਤ੍ਰਾਸ[2] ਮਾਨੇ ਹੈ।।
ਹਿੰਦ ਤੁਰਕਾਨ ਸੇ ਨਿਸਾਨ ਜੁਦਾ ਠਾਨ ਸਨ
ਕੇਸਨ ਸਨਾਨ ਨਾਮ ਦਾਨ ਕੋ ਸਿਖਾਨੇ ਹੈ।।
ਕਲੂ ਅੰਧ ਜਾਨ ਜੋਤਿ ਭਾਨ ਕੀ ਜਹਾਨ ਜਿਨ
ਧਰਮ ਕੀ ਬਾਨ ਆਨ ਕਾਨ ਕੋ ਮਿਟਾਨੇ ਹੈ।।
ਬਾਣੀ ਗੁਰੂ ਨੀਤੀ ਸੁਧ ਕੀਤੀ ਭਵ ਪ੍ਰੀਤੀ ਸਹਿ ਦਾਤ
ਸਚੀ ਦੀਤੀ ਧਿਆਨ ਸਿੰਘ ਕੀਏ ਸਿਆਨੇ ਹੈ।। ੩।।
ਅਸੁਰ ਸੇ ਸੁਰ ਭਏ ਨਾਮ ਸਾਥ ਜੁਰ ਗਏ
ਮਾਸ ਮਦੋਂ ਮੁਰ ਗਏ ਦੁਰਮਤੀ ਦੂਰ ਗਏ।।
ਦੋਖੀ ਧੇਨ ਭੁਰ ਗਏ ਗੋਰੇ ਘਰ ਝੁਰ ਰਹੇ
ਖਾਲਸਾ ਅਮੁਰ ਰਹੇ ਨਾਮ ਜਪ ਧੁਰ ਗਏ।।
ਬਾਜ ਸਮ ਛੁਰ ਗਏ ਪੰਛੀ ਪੰਥ ਉਰ ਗਏ
ਦੂਤੀ ਖੋਜ ਖੁਰ ਗਏ ਪੰਥ ਮੋਤੀ ਪੁਰ ਗਏ।।
ਰਾਮ ਸਿੰਘ ਗੁਰ ਭਏ ਸਿੰਘ ਰਿਖੀ ਸੁਰ ਭਏ ਟਾਪੂ
ਯਾਦ ਉਰ ਭਏ ਦੇਸ ਤਾਰ ਗੁਰ ਗਏ।। ੪।।

ਸ੍ਵੈਯਾ।।

ਏਕ ਸਮੇਂ ਹਰਿਮੀਤ ਮ੍ਰਿਗੇਸ ਪਲੋਸਤ ਥਾ ਗੁਰ ਕੇ ਪਗ ਕੰਜਨ[3]।।
ਯੌਂ ਮਨ ਮੇ ਚਿਤਵੀ ਤਿਸਨੇ ਅਵਤਾਰ ਗੁਰੂ ਦਸਮੇ ਦੁਖ ਭੰਜਨ।।
ਆਹਿ ਨਹੀ ਪਿਸਤਾਨ ਨਿਸਾਨ ਵ ਛਾਇ ਜਹਾਨ ਕਹੇ ਨ ਨਿਰੰਜਨ।।
ਸੋ ਗੁਰ ਰੂਪ ਧਰਾ ਇਹੁ ਰਾਮ ਮ੍ਰਿਗੇਸ ਧਿਆਨ ਜੋ ਮੇਟਨ ਰੰਜਨ।। ੫।।
ਅਉਰ ਚਿਤੀ ਇਕ ਬਾਤ ਤਬੈ ਬੁਧਵਾਨ ਨਗਾਨ[4] ਕੀਯੌਂ ਬਤੀਯਾ।।
ਲਾਂਬੇ ਨਖਾਨ ਵ ਸੀਰੀ ਜਬਾਨ ਨ ਕਾਹੂ ਕੁਬੋਲ ਕਰੇਂ ਰਤੀਆ[5]।।
ਬਾਰਹਿ ਬਾਰ ਲਗਾ ਚਿਤ ਸੋਚਨ ਭਰਮ ਉਠਾ ਮਨ ਮੇਂ ਅਤੀਆ।।
ਸਿੰਘ ਧਿਆਨ ਗੁਰੂ ਹਰਿ ਰਾਮ ਲਖੇਂ ਸਭ ਕੇ ਘਟ ਕੀ ਗਤੀਆ।। ੬।।

---

੧. ਦੂਰ ਕੀਤੇ  ੨. ਡਰ  ੩. ਕੰਵਲ ਫੁੱਲ  ੪. ਨਰ  ੫. ਥੋੜਾ ਜਿੰਨਾ

ਅੰਗਨ ਢਾਲ ਗੁਪਾਲ ਗੁਰੂ ਮੁਖ ਸਿੰਘ ਹਰਮੀਤ ਦਿਸਾ ਕਰਕੇ ਸੋ॥
ਮੁਸਕਾਇ ਉਠਾਇ ਗਲੋਂ ਕੁਰਤਾ ਪਿਸਤਾਨ[੧] ਦਿਖਾਇ ਮੁਖੋਂ ਰਰਕੇ ਸੋ॥
ਸ੍ਰੀ ਹਰਿ ਗੋਬਿੰਦ ਛਾਇ ਕੁਚਾਨ[੨] ਨ ਕੀਨ ਅਨੇਤ ਤਨਾ ਧਰਕੇ ਸੋ॥
ਥੇ ਭਗਵਾਨ ਧ੍ਰੰਮ ਕੇ ਭਾਨ ਸਭੀ ਕੁਛ ਪਾਨ ਵਿਖੇ ਹਰਿ ਕੇ ਸੋ॥ ੭॥

**ਚੌਪਈ।**

ਅਉਰ ਖਿਤੀ ਜੋ ਤੈ ਮਨ ਬਾਤ॥ ਸਭ ਤਿਸ ਗੁਰ ਅਕਾਲ ਕੇ ਹਾਥ॥
ਬੁਧਵਾਨ ਜਾਕੋ ਹੈ ਕਰਤਾ॥ ਰੂਪ ਨ ਕੁਲ ਬਲ ਜਾਤ ਵਿਚਰਤਾ॥ ੮॥
ਲਾਂਬੇ ਨਖ ਕੇਤੇ ਬਿਨ ਹੋਸ਼॥ ਸਦਾ ਬਿਖਈ ਭਰੇ ਮਦ ਦੋਸ਼॥
ਜਿਸ ਪਰ ਹੋਇ ਦਯਾਲ ਅਕਾਲ॥ ਕਰੇ ਦਾਤ ਜੋ ਚਾਹਿ ਕ੍ਰਿਪਾਲ॥ ੯॥
ਕਾਹੂ ਸੇ ਕਛੂ ਲੈਨ ਨ ਜਾਈ॥ ਮੰਤ੍ਰੀ ਨਹਿ ਜੋ ਮਤਾ ਪਕਾਈ।
ਛੋਟੇ ਨਾਖਨ ਸੰਤ ਦਨਾਇ॥ ਲਖਿਓ ਏਹ ਸਭ ਜਗਤ ਫਨਾਇ[੩]॥ ੧੦॥
ਕਰੇ ਜਾਹਿ ਪਰ ਕਿਰਪਾ ਦ੍ਰਿਸਟੀ॥ ਸੁਪਨ ਜਨਾਇ ਤਾਹਿ ਸਭ ਸ੍ਰਿਸਟੀ॥
ਤਾਕੋ ਉਪਜੈ ਐਸ ਵਿਚਾਰ॥ ਚਾਰ ਦਿਨਾਂ ਜੀਵਨ ਸੰਸਾਰ॥ ੧੧॥
ਕਾ ਹਿਤ ਪਾਪ ਵਿਥਾਰ ਕਰੀਜੈ ਸ੍ਵਾਸ ਸ੍ਵਾਸ ਹਰਿ ਨਾਮ ਜਪੀਜੈ॥
ਇਹੁ ਤਨੁ ਸੁੰਦਰ ਕੁਲ ਬਲ ਰੂਪ॥ ਅੰਤ ਖਾਕ ਹੋਇ ਪੰਡਿਤ ਭੂਪ॥ ੧੨॥
ਸਿਖ ਨਖ ਲਖ ਤਾਕੋ ਬਡ ਸੁੰਦਰ॥ ਰਿਦੇ ਭਾਵ ਜਾਕੈ ਨਹੀਂ ਦੁੰਦਰ[੪]॥
ਅਤਿ ਕੁਲੀਨ ਪੰਡਿਤ ਧਨ ਰੂਪ॥ ਵਹੀ ਭੂਪ ਆਨੰਦ ਅਨੂਪ॥ ੧੩॥
ਸਿੰਘ ਟਹਿਲ ਗੁਰ ਸਬਦ ਪ੍ਰੀਤੀ॥ ਕਰੇ ਕਾਜ ਸਭ ਗੁਰ ਘਰ ਰੀਤੀ॥
ਰੂਪਵੰਤ ਸੋ ਚਤੁਰ ਸਿਆਣਾ॥ ਮੀਠਾ ਮਾਨੈ ਹਰਿ ਗੁਰ ਭਾਣਾ॥ ੧੪॥
ਸੁਣ ਗੁਰ ਕੀ ਅੰਮ੍ਰਿਤ ਸਮ ਬਾਨੀ॥ ਸਤਿ ਸਤਿ ਕਰ ਭਾਈ ਮਾਨੀ॥
ਗੁਰੂ ਧੰਨ ਹੈ ਅੰਤਰ ਜਾਮੀ॥ ਮੇਟਾ ਭਰਮ ਕਰਮ ਕਰ ਸ੍ਵਾਮੀ॥ ੧੫॥

**ਦੋਹਰਾ॥**

ਉਸਤਤਿ ਜਾਕੀ ਕਰਤ ਹੈ ਤੀਨ ਲੋਕ ਜੀਅ ਜੰਤ॥
ਰਿਦੈ ਧਰੇ ਦੋਖਨ ਹਰੇ ਸ੍ਰੀ ਗੁਰ ਕਵਲਾ ਕੰਤ[੫]॥ ੧੬॥
ਇਤੇ ਪ੍ਰਸੰਗ ਸੁਨਾਇ ਮੁਹਿ ਭਾਈ ਹਰਮੀਤ ਮ੍ਰਿਗੇਸ॥
ਹਰਿ ਪ੍ਰਭ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਵੀਰ ਮਨੇਸ॥ ੧੭॥

**ਸਵੈਯਾ॥**

ਰਾਮ ਮ੍ਰਿਗਿੰਦ ਗੁਰੂ ਸੁਖ ਇੰਦ ਦਿਵੈ ਮਨ ਚਿੰਦ ਨਮੋ ਬਹੁ ਬਾਰੀ॥
ਤਾਰਨ ਹੇਤ ਸੰਸਾਰ ਅਉਤਾਰ ਲਿਯੋ ਰਾਮਦਾਸ ਪੁਰੇ ਸੁ ਮੁਰਾਰੀ॥
ਏਕ ਸਮੇਂ ਮਧ ਦੇਸ ਰਮੇਂ ਉਪਦੇਸ ਲਵੇਂ ਮਿਲਕੈ ਨਰ ਨਾਰੀ॥
ਆਵਤ ਸਿੰਘ ਲਿਜਾਵਤ ਆਗੈ ਤੇ ਲੈ ਗਏ ਗ੍ਰਾਮ ਰੁਪਾਣੇ ਮਝਾਰੀ॥ ੧੮॥
ਸੁੰਦਰ ਦੇਖ ਸਥਾਨ ਗੁਰੂ ਭਗਵਾਨ ਉਤਰਾਇ ਘਨੇ ਹਿਤ ਸਾਥਾ॥

---

੧. ਥੱਣ　　੨. ਥਣ ਦੀਆਂ ਦੁੱਧੀਆਂ　　੩. ਨਾਸਵਾਨ
੪. ਝਗੜਾ　　੫. ਵਿਸ਼ਨੂੰ ਮਹਾਰਾਜ

ਲਿਆਇ ਹੈ ਭੇਟ ਅਨੇਕ ਬਿਧਾਨ ਕੀ ਸਿੰਘ ਜੁ ਆਨ ਧਰੈਂ ਪਗ ਮਾਥਾ॥
ਢੋਲਕ ਛੈਣਨ ਕੇ ਸੰਗ ਕੀਰਤਿ ਹੋਵਤ ਜਾਹਿ ਕਹੈ ਹਰਿ ਗਾਥਾ॥
ਆਸ ਪੁਰਾਤ ਮਨੋਰਥ ਪਾਤ ਪਦਾਰਥ ਸਾਤ ਗੁਰੂ ਹਰਿ ਦਾਤਾ॥ ੧੯॥
ਤੌ ਮਿਲਕੇ ਦਿਜ ਆਇ ਹਜ਼ੂਰ ਕਰੀ ਬਿਨਤੀ ਗੁਰ ਕੋ ਸਿਰ ਨਿਆਈ॥
ਪੂਜ ਮੁਖੀ ਹਮ ਹੈਂ ਜਗ ਮੈਂ ਸਭ ਵੇਦ ਪੁਰਾਨ ਵਿਖੈ ਇਮ ਗਾਈ॥
ਆਜ ਘਟੀ ਕਿਵ ਪੂਜ ਦਿਜਾਨ ਕੀ ਨਹਿ ਸਨਮਾਨ ਕਰੋਂ ਮ੍ਰਿਗਰਾਈ॥
ਕਾਰਨ ਕੌਣ ਸੁਆਮਿ ਤ੍ਰਿਭੌਣ ਕੇ ਜੌਨ ਵਿਲੱਖਨ ਦੇਹੁ ਜਤਾਈ॥ ੨੦॥
ਵਾਕ ਬਿਬਾਕ ਕਹਜੋ ਮੁਖ ਸੇ ਗੁਰ ਬ੍ਰਹਮਣ ਸੋਇ ਜੋ ਬ੍ਰਹਮ ਬਿਚਾਰੇ॥
ਨੇਕ ਅਚਾਰ ਕਰੇ ਦਿਜਾ[1] ਸਾਰ ਨ ਜਾਤਿ ਹੰਕਾਰ ਧਰੇ ਉਰ[2] ਜਾਰੇ॥
ਨਾਮ ਬਿਸਾਰ ਅਹੇ ਸੁ ਚੰਡਾਰ ਸੁ ਬੇਦ ਗ੍ਰੰਥ ਭਣੇ ਬਹੁ ਬਾਰੇ॥
ਧੂਮਰਪਾਨ ਸ਼ਰਾਬ ਬਿਸਜਾ ਸੰਗ ਛੋਰ ਮਿਲੋ ਗੁਰ ਪੰਥ ਮਝਾਰੇ॥ ੨੧॥
ਛੋਰੋ ਨਹੀ ਇਨ ਕੋ ਸੰਗ ਜੇ ਦੁਖ ਪਾਓ ਨ ਨੇਰ ਛੁਵੋ ਗੁਰ ਸਿਖੀ॥
ਨਾਮ ਉਚਾਰ ਅਚਾਰ ਭਲੇ ਜਿਤ ਜਾਤ ਚੰਡਾਰ ਭਿ ਉਤਮ ਪਿਖੀ॥
ਆਇ ਮਿਲੋ ਹਮ ਸੇ ਬਿਨ ਬਾਰ ਦਿਜੋ ਇਹ ਸਾਰ ਕੀ ਧਾਰ ਤ੍ਰਿਖੀ॥
ਕੂਰ ਕਰੂਰ ਪਖੰਡ ਨ ਹੰਗਤ[3] ਨਿਮ੍ਰਤ ਖਾਲਸ ਕੀ ਗੁਰ ਸਿਖੀ॥ ੨੨॥
ਯੌ ਸੁਣ ਕੇ ਦਿਜ ਮੌਨ ਭਏ ਘਰ ਕੋ ਉਠ ਗਏ ਮਨ ਲਜਤ ਹੋਕੇ॥
ਧਾਰ ਹੰਕਾਰ ਕਿ ਬ੍ਰਹਮਣ ਹੈਂ ਹਮ ਨਾਹਿ ਮਿਲੇ ਸੁਭ ਅਵਸਰ ਖੋਕੇ॥
ਸਿੰਘ ਬ੍ਰਹਮਣ ਛਤ੍ਰਿਨ ਕੀ ਕ੍ਰਿਤ ਔ ਸੰਨਜਾਸ ਗ੍ਰਿਸਤ ਜਿਤੋ ਕੇ॥
ਮਾਲਕ ਖਾਲਕ ਕੇ ਸੁਤ ਹੋ ਗਏ ਜੀਤਕ ਧਿਆਨ ਹਰੀ ਜੁਗ ਲੋਕੇ॥ ੨੩॥
ਯਾ ਬਿਧ ਦੇਤ ਦਿਦਾਰ ਗੁਰੂ ਜਗ ਤਾਰਨਹਾਰ ਗਏ ਪੁਨ ਖੰਨੇ॥
ਸੰਗਤ ਆਇ ਲਗੀ ਗੁਰ ਕੇ ਪਗ ਭੇਟ ਧਰੀ ਗੁਰ ਕੇ ਬਚ ਮੰਨੇ॥
ਬੀਚ ਬਜਾਰ ਗਏ ਤੋ ਕਿਰਾਰ ਭਰੇ ਹੰਕਾਰ ਕਿਯੇ ਮਦ ਅੰਨੇ॥
ਨਾ ਸਿਰ ਨਜਾਇ ਨ ਹੁਕੇ ਹਟਾਇ ਗੁਰੂ ਬਲ ਪਾਇ ਸੁ ਸਿੰਘਨ ਭੰਨੇ॥ ੨੪॥
ਹੁਕਨ ਭੰਨ ਭਏ ਪ੍ਰਸੰਨ ਤੇਈ ਸਿੰਘ ਧੰਨ ਧਰੰਮ ਪਿਆਰੇ॥
ਹੋਇ ਹਿਰਾਨ ਬਧੇ ਕਿਨ ਪਾਨ ਜੁ ਸਿੰਘ ਦਬਾਨ ਜਵਾਨ ਕਰਾਰੇ॥
ਸਾਰੇ ਹੀ ਪਿੰਡ ਵਿਖੇ ਪਈ ਫਿੰਡ[4] ਡੁਬੇ ਜਿਵ ਟਿੰਡ ਗਿਰੀ ਜਲ ਭਾਰੇ॥
ਸਿੰਘ ਉਲੰਘ ਗਏ ਇਕ ਅੰਗ ਹੋ ਪੀਛੇ ਕਹੇਂ ਇਹੁ ਪੰਥ ਬੁਰਾ ਰੇ॥ ੨੫॥
ਕੋਇ ਕਹੇ ਇਨ ਕਾ ਕਰਿਓ ਕੋ ਕਹਿਨ ਲਗਿਓ ਹਮ ਕੋ ਕਿਆ ਸਾਰਾ॥
ਮੂੰਹ ਧਿਆਨ ਮੈ ਬੈਠਾ ਹੁਤਾ ਕਹਿ ਕੋਇ ਮੁਝੇ ਇਕ ਥਪੜ ਮਾਰਾ॥
ਕੋਇ ਕਹੇ ਭਈ ਹੁਕਿਓਂ ਬਾਦ ਕਰੇਂ ਇਹੁ ਸਿੰਘ ਸੁ ਰਾਰ[5] ਬਿਗਾਰਾ॥
ਏਕ ਕਹੇਂ ਕਿਆ ਬਾਢੀ ਬਲੀ ਮਦ ਮਾਸ ਤਮਾਕੂਓਂ ਪੰਥ ਨਿਆਰਾ। ੨੬॥
ਯਾ ਬਿਧਿ ਤਾੜ ਦਬਾਇ ਤਿਨੈ ਜਬ ਸਿੰਘ ਗਹੇ ਗੁਰ ਕੇ ਸੰਗ ਡੇਰੇ॥
ਪੀਛੇ ਹਜੂਮ ਮਿਲੇ ਸਭ ਬੂਮ[6] ਜੁ ਹੋਗੁ ਮਲੂਮ ਫਰਯਾਦ ਕਰੇ ਰੇ॥
ਏਕ ਲਿਯੋ ਸਕਟਾ ਭਰ ਹੁਕਜਨ ਦਾਦੀ[7] ਗਏ ਲੁਦਿਹਾਨੇ ਜਿਲੇ ਰੇ॥
ਕੀਆ ਬਿਆਨ ਜੁਲੱਮ ਸਿੰਘਾਨ ਕਾ ਭੇਜ ਸਿਪਾਹੀਅਨ ਸਿੰਘ ਪਰੇਰੇ॥ ੨੭॥

---

੧. ਪੰਡਤ (ਬ੍ਰਾਹਮਣ) ੨. ਹਿਰਦਾ ੩. ਅਹੰਕਾਰ ੪. ਮਸ਼ਹੂਰੀ
੫. ਝਗੜਾ ੬. ਮੂਰਖ ੭. ਫਰਯਾਦੀ

ਗਏ ਮ੍ਰਿਗ ਰਾਇ ਜੁ ਹਾਲ ਸੁਨਾਇ ਕਿ ਹੁਕੇ ਹਟਾਇ ਨਹੀ ਮਤ ਮੰਦੇ॥
ਬੀਚ ਬਜਾਰ ਰਹੇ ਥੇ ਪੁਕਾਰ ਇਹੁ ਪੂਰੇ ਹੰਕਾਰ ਬਣੇ ਨਹੀਂ ਬੰਦੇ॥
ਦੀਨੀ ਦੁਹਾਈ ਮੰਨੀ ਨਹਿ ਕਾਈ ਇਹ ਕਾਰ ਚਲਾਈ ਤੋਂ ਆਇ ਹੈਂ ਰੁੰਦੇ॥
ਦਿਨ ਚਾਰ ਗੁਜਾਰਾ ਧਰੰਮ ਪਿਆਰਾ ਹੈ ਪੰਥ ਨਿਆਰਾ ਗੁਰੂ ਬਖਸ਼ੰਦੇ॥ ੨੮॥
ਮਾਸ ਸ਼ਰਾਬ ਖਰਾਬ ਵਿਸ਼ੇ ਸਭ ਸੇ ਗੁਰ ਰੋਕ ਹਟਾਇ ਹਮੇ ਹੈ॥
ਚੇਤੋ ਮੁਰਾਰਿ ਨਹੀਂ ਕੁਛ ਸਾਰ ਕਿ ਪ੍ਰਾਨ ਨਿਕਾਰਨ ਕੌਣ ਸਮੇ ਹੈ॥
ਤਾਂਤੇ ਗੁਰੂ ਬਚ ਯਾਦ ਰਖੈਂ ਸਿਰ ਦੇਵੈਂ ਬਿਸ਼ਕ ਨ ਪੱਕ ਭਮੇਂ ਹੈ॥
ਸਿੰਘਨ ਕੀ ਸੁਣਕੇ ਤਬ ਹਾਕਮ ਜੂਤੇ ਲਵੈ ਜੁਰਮਾਨੇ ਜੁਮੇ ਹੈ॥ ੨੯॥

### ਦੋਹਰਾ॥

ਕਹਜੋ ਹਾਕਮਾਂ ਮੂਰਖੋ ਇਹੁ ਨਹੀ ਤੁਮ ਕੋ ਸਾਰ॥
ਪੰਥ ਨਾਮਧਾਰੀ ਜਿਤੋ ਹੁਕੇ ਸੇ ਰਿਸ ਧਾਰ॥ ੩੦॥
ਹੁਕੇ ਵਾਲਾ ਇਨੋਂ ਕਾ ਜਾਨੀ ਦੁਸ਼ਮਨ ਗੋਇ॥
ਮਾਸ ਸ਼ਰਾਬੀ ਸੰਗ ਭੀ ਛੁਵਤ ਨ ਕਬਹੂੰ ਕੋਇ॥ ੩੧॥
ਤਾਂਤੇ ਤੁਮ ਬੇ ਅਕਲ ਬਹੁ ਸਨਮੁਖ ਧੂਮਰ ਪਾਨ॥
ਚਲੇ ਜਾਓ ਨਾਲਾਇਕੋ ਹਾਥ ਲਗਾਓ ਕਾਨ॥ ੩੨॥
ਆਗੇ ਮਤ ਐਸੀ ਕਰੋ ਹਮ ਨਹੀ ਸੁਣ ਹੈਂ ਦਾਦ॥
ਕਰੇਂ ਕੈਦ ਚੱਟੀ ਜੁਰਮ ਜੇ ਨਹੀਂ ਰਾਖੋ ਯਾਦ॥ ੩੩॥
ਫਿਰੀ ਦੁਹਾਈ ਗੁਰੂ ਕੀ ਘਰ ਘਰ ਦੇਸ ਬਦੇਸ॥
ਤਮ ਤਾਰੇ ਨਿਸਚਰਾ[1] ਉਰੂ ਛਪੇ ਪ੍ਰਕਾਸ ਦਿਨੇਸ॥ ੩੪॥

### ਚੌਪਈ॥

ਤੇਜ ਗੁਰੂ ਕੋ ਐਸੇ ਭਾਨਾ॥ ਖਾਇ ਜੂਤੀਆਂ ਭਰ ਜੁਰਮਾਨਾ॥
ਨਿਜ ਨਿਜ ਗ੍ਰਿਹਿ ਪਹੁੰਚੇ ਹੋ ਰਾਜੀ॥ ਗਏ ਭੂਲ ਪਛਤਾਵੈ ਪਾਜੀ॥ ੩੫॥
ਆਪਸ ਮੋਂ ਮਿਲ ਮਿਲ ਕਹਿੰ ਬੈਨ॥ ਹਮ ਕੋ ਐਸੀ ਖਬਰ ਤੋ ਹੈ ਨ॥
ਹਾਕਮ ਪੱਖ ਕਰੈਂ ਸਭ ਯਾਕੀ॥ ਹੋਏ ਬਿ-ਇਜਤ ਰਹੀ ਨ ਬਾਕੀ॥ ੩੬॥
ਯੋਂ ਪਛਤਾਇ ਬਿਸੂਰਤਿ ਮੂੜੇ॥ ਦੋ ਤਰਫਨ ਤੇ ਹੋਏ ਕੂੜੇ॥
ਐਸੇ ਪ੍ਰੇਰਕ ਸਤਿਗੁਰ ਸੁਾਮੀ॥ ਸਭ ਘਟ ਘਟ ਕੇ ਅੰਤਰਜਾਮੀ॥ ੩੭॥
ਉਨਸੇ ਐਸੀ ਕਾਰ ਕਰਾਈ॥ ਨਿਜ ਸਿੰਘਨ ਕੋ ਤੇਜ ਦਿਖਾਈ॥
ਇਤ ਨਿਰਭੈ ਉਤ ਜਮੋਂ ਨਿਕਾਣੇ[2]॥ ਚਲੇ ਜੋ ਸਾਚੇ ਗੁਰ ਕੇ ਭਾਣੇ॥ ੩੮॥

### ਕਬਿਤ॥

ਗੁਰੂ ਰਾਮ ਸਿੰਘ ਚੋਜ ਕਰੇਂ ਨਿਤ ਰੋਜ ਐਸੇ
ਓਜ[3] ਭਾਰੀ ਖੋਜ ਸੁਰ ਨਰ ਹੂੰ ਨ ਪਾਵਤੇ॥
ਕਲੂ ਪਾਪ ਟਾਰੇ ਹੈ ਮਨੋਜ[4] ਮੋਹ ਕ੍ਰੋਧ ਅਰ
ਬ੍ਰਹਮ ਕੀ ਮਹਾਨ ਮੌਜ ਦਾਸਨ ਭੁਗਾਵਤੇ॥

---

੧. ਰਾਤ ਨੂੰ ਵਿਚਾਰਣ ਵਾਲੇ (ਚੋਰ ਆਦਿ)) ੨. ਕਾਣ ਰਹਿਤ (ਦਬਾਅ ਰਹਿਤ)
੩. ਬਲ ੪. ਮਨ ਦੀ ਵਾਸ਼ਨਾ

ਜੇਠ ਹਾੜ ਮਾਸ ਧੂਪ ਮਾਂਹ ਹੌਜ ਸੀਤ ਜਲ
ਬਾਪੀ ਜਿਉ ਬਗੀਚੇ ਮਧ ਸਾਏ ਮੇ ਬਿਠਾਵਤੇ।।
ਆਇ ਜੋ ਸਰੰਨ ਚਹੂੰ ਬਰੰਨ ਸੇ ਤਰੰਨ ਸੋਇ
ਮੰਤ ਜੌ ਬਰੰਨ ਕੰਨ ਭੀਤਰ ਸੁਨਾਵਤੇ।। ੩੯।।

ਦੋਹਰਾ।।

ਦਵਾਦਸ ਮੂਰਤਿ ਨਿਕਟ ਇਮ ਦਵਾਦਸ ਮਾਸ ਬਹਾਰ।।
ਚਾਰ ਦਿਸਾ ਹੋਇ ਚਾਰ ਜਪ ਚਾਰ ਵੇਦ ਕੋ ਸਾਰ।। ੪੦।।

ਚੌਪਈ।।

ਏਕ ਬਾਰ ਗਏ ਰੁੜਕੇ ਗ੍ਰਾਮ। ਜਾਂਕੋ ਨਾਮ ਸਦਾ ਸੁਖ ਧਾਮ।।
ਸਿਖਨ ਦੇਖ ਉਤਕ੍ਰਿਸਟ ਥਾਨ।। ਉਤਰਾਏ ਸ੍ਰੀ ਕ੍ਰਿਪਾ ਨਿਧਾਨ।। ੪੧।।
ਸੋਭਤ ਮੂਰਤ ਬੀਚ ਦਿਵਾਨ।। ਤਾਰੇ ਮੰਡਲ ਮੇਂ ਚੰਦ ਭਾਨ।।
ਪੰਮਿਓਂ[1] ਤਹਿ ਮਿਲ ਕਰੀ ਸਲਾਹਿ।। ਯਾਂਕੋ ਸਕਤਿਵਾਨ ਜਗ ਪ੍ਰਾਹਿ[2]।। ੪੨।।
ਕਰਾਮਾਤ ਦੇਖੈਂ ਮਿਲ ਸਾਰੇ।। ਸਾਚ ਕਿ ਝੂਠ ਜੁ ਲੋਗ ਉਚਾਰੇ।।
ਮਨਮੁਖ ਮੂਰਖ ਸੇਵ ਨ ਕਰਤੇ।। ਸਦ ਇਤਕਾਦਿ ਬਿਹੀਨੇ ਮਰਤੇ।। ੪੩।।

ਨਰਾਜ ਛੰਦ।।

ਦਿਜੰ ਕੁਮਤਿ ਮਤ ਹੀ ਸੂਰ ਕੇ ਪ੍ਰਕਾਸ ਕੋ।।
ਦਿਖੰਤ ਨਾਹਿ ਅੰਧ ਉਰੂ ਤੇਜ ਤਾਜ ਤਾਸ ਕੋ।।
ਕਰੰਤ ਹੈ ਕੁਕਾਮ ਆਦਿ ਅੰਤ ਬਦਨਾਮ ਸੋ।।
ਰਾਮ ਔ ਅਰਾਮ ਨ ਮਿਲੈ ਹੈ ਮਤ ਖਾਮ ਸੋ।। ੪੪।।
ਸੁਕਾਇ ਏਕ ਥਾਲ ਡਾਲ ਜਲ ਹੁਕੇ ਮੰਦ ਕੇ।।
ਪ੍ਰਸਾਦ ਪਾਇ ਲਿਆਇ ਪਾਸ ਰਾਖਯੋ ਮੁਕੰਦ ਕੇ।।
ਦਿਖੰਤ ਕੋਪ[3] ਡੀਠ ਸੇ ਬਗਾਹਿ ਥਾਲ ਮਾਰਿਓ।।
ਕਪਟ ਨੀਚ ਪੰਮਿਓ ਕਾ ਝੱਟ ਮੇ ਉਤਾਰਿਓ।। ੪੫।।

ਦੋਹਰਾ।।

ਦੌਰ ਚਲੇ ਕਪਟੀ ਤਬੈ ਦੇਖ ਤੇਜ ਗੁਰ ਰਾਇ।।
ਥਾਲ ਟੂਟ ਟੁਕੜੇ ਭਯੋ ਪੰਮੇ ਗਏ ਪਲਾਇ।। ੪੬।।
ਗੁਰ ਸਰਨੀ ਜੇ ਆਵਤੇ ਬਖਸ ਦੇਤ ਗੁਰ ਤਾਹਿ।।
ਦਗਾ ਕਰੇ ਜੋ ਗੁਰੂ ਸੰਗ ਧੰਨ ਮੁਕਤੀ ਜੁਗ ਜਾਹਿ।। ੪੭।।
ਸਾਹਬੇ ਨੰਬਰ ਦਾਰ ਤਿਹ ਗੁਰ ਸਿਉਂ ਬੁੜ ਬੁੜ ਕੀਨ।।
ਸਹਿਜ ਵਾਕ ਹੀ ਗੁਰੂ ਸੇ ਕੁਲ ਨਿਹਫਲ ਕਰ ਲੀਨ।। ੪੮।।

ਦੋਹਰਾ।।

ਬਾਬਾ ਜੱਸਾ ਸਿੰਘ ਢਿਗ[4] ਯੌਂ ਕੌਤਕ ਪ੍ਰਭ ਕੀਨ।।
ਗੁਰ ਚਰਿਤਰ ਸਰਵਣ ਕਰੋ ਸ੍ਰੋਤਾ ਮਤਿ ਪ੍ਰਬੀਨ।। ੪੯।।

---

੧. ਬ੍ਰਾਹਮਣ ੨. ਆਖਦੇ ਹਨ ੩. ਗੁੱਸਾ ੪. ਪਾਸ

**ਕਬਿਤ॥**

ਏਕ ਬਾਰ ਸ੍ਰੀ ਕਰਤਾਰ ਗੁਰੂ ਰਾਮ ਸਿੰਘ
ਉਪਮਾਂ ਅਪਾਰ ਜਾਕੀ ਚੋਜਨ ਰਚਾਇ ਹੈ॥
ਮਸਤ ਸੁਭਾਵ ਸਦਾ ਲਾ ਪਰਵਾਹ ਜਾਮਾਂ
ਹੋਇ ਮਸਤਾਨੇ ਮਨ ਭਾਵਤ ਅਲਾਇ ਹੈ॥
ਸ੍ਰੀ ਜਸਾ ਸਿੰਘ ਦੇਖ ਪੁਤ੍ਰ ਕੇ ਚਲਿਤ੍ਰ ਐਸੇ
ਲਹਿਣਾ ਸਿੰਘ ਨਾਮ ਤਾਕੇ ਪ੍ਰਤੀ ਇਮ ਗਾਇ ਹੈ॥ ਭਾਈ
ਲਹਿਣਾ ਸਿੰਘ ਸਮਝਾਇ ਰਾਮ ਸਿੰਘ ਤਾਂਈ ਹੋਇ ਰਹਿਓ
ਕਮਲਾ ਨ ਜਾਨੀ ਕੁਛ ਜਾਇ ਹੈ॥੫੦॥
ਬੋਲੇ ਹੈ ਪਿਤ੍ਰ ਮੁਖ ਸਾਚੇ ਗੁਰੂ ਨਿਤ ਰੂਪ
ਪਿਤ ਹੂੰ ਕੋ ਉਤਰ ਸੁਨਾਯੋ ਇਸ ਭਾਂਤ ਜੀ॥
ਮੇਰੇ ਜਨਮ ਕਾਲ ਕਾ ਸੁਣਾਓ ਹਾਲ ਸਚੋ ਸਚ
ਝੂਠ ਨ ਉਚਾਰੋ ਇਕ ਰਾਈ ਸਮ ਤਾਤ ਜੀ॥
ਤੂੰ ਜੋ ਜਾਣੇ ਮੇਰੋ ਤਾਤ ਬੜੀ ਹੈ ਅਚੰਭ
ਬਾਤ ਕੌਤਕ ਨਿਹਾਰਾ ਜਿਮ ਕਰੋ ਬਖਿਆਤ ਜੀ॥
ਰਾਖੋ ਪ੍ਰਤੀਤ ਤੇ ਅਭੀਤ ਹੋਇ ਸਚ ਭਾਖੋ
ਪੂਤ ਜੋ ਸਪੂਤ ਕੀ ਅਨੰਤ ਕਰਾਮਾਤ ਜੀ॥ ੫੧॥

**ਸ੍ਵੈਯਾ॥**

ਯੋ ਸੁਣ ਪੂਤ ਕੇ ਵਾਕ ਪਿਤਾ ਬਿਸਮਾਦ ਭਏ ਸਚ ਆਖ ਸੁਨਾਯੋ॥
ਏ ਪੁਤ ਤੂੰ ਜਨਮਿਓ ਜਿਸ ਕਾਲ ਤੁ ਦਾਈ ਲਿਆ ਮਮ ਪਾਸ ਧਰਾਯੋ॥
ਪੌਣ ਭਰੀ ਜਿਮ ਮਸ਼ਕ ਫੂਲੀ ਸਮ ਨਾ ਕਿਛ ਅੰਗ ਸ੍ਰੀਰ ਜਤਾਯੋ॥
ਮੈ ਤਿਨਕੇ ਸੰਗ ਛੇਰ ਦਬਾਇ ਕੇ ਦੰਗ ਭਇਓ ਕਿਛ ਹਾਥ ਨ ਆਯੋ॥ ੫੨॥
ਜਾਲੇ ਸਮਾਨ ਮਿਲੇ ਧਰਤੀ ਪਰ ਇਹੋ ਅਚਰਜ ਮੁਝੈ ਦ੍ਰਿਸਟਾਯੋ॥
ਦਾਈ ਗਈ ਗ੍ਰਿਹਿ ਤਾਹੀ ਸਮੇ ਛਿਨ ਮੈ ਤੁਮ ਰੂਪ ਅਨੂਪ ਸਹਾਯੋ॥
ਖੇਲ ਰਹੇ ਖਟਾ[1] ਝਟ ਉਠੀ ਸਦ ਮਾਤ ਤੁਮਾਰੀ ਨੇ ਮੋਹਿ ਸੁਨਾਯੋ॥
ਅਨਤ ਕਲਾ ਅਏ ਠਾਕੁਰ ਜੂ ਕਿਸ ਕਹਾ ਕਰ ਸਾਰ ਕਾਹੇ ਮੁਰਝਾਯੋ॥ ੫੩॥
ਫੇਰ ਉਚਾਰ ਕਹਿਯੋ ਕਰਤਾਰ ਜੁ ਮੋਹਿ ਅਵਤਾਰ ਹੈ ਭਾਰ ਵਿਨਾਸੀ॥
ਦੇਵ ਧਰਾ ਨਰ ਪੰਖ ਪਸੂ ਸਭ ਕੋ ਉਪਦੇਸ ਕਟੋਂ ਜਨ ਫਾਸੀ॥
ਕਾਨ ਮੇ ਬਾਨ ਨਿਸ਼ਾਨ ਧਰੋਂ ਰਿਦ ਬੋਧ[2] ਕੇ ਭਾਨ ਕਰੋਂ ਪ੍ਰਕਾਸੀ॥
ਮੋਹਨ ਕੋ ਜਿਮ ਨੰਦ ਜਸੋਧਰਿ ਪੂਤ ਲਖੈ ਵੈਤੋ ਰੂਪ ਬਿਲਾਸੀ॥ ੫੪॥

**ਦੋਹਰਾ॥**

ਸੁਣ ਬਾਬਾ ਜੀ ਤਾਤ ਕੇ ਬੈਨ ਐਨ ਸੁਖ ਸਾਰ॥
ਮੋਨ ਭਏ ਲਹਣਾ ਹਰੀ ਸਹੀ ਲਿਖਯੋ ਕਰਤਾਰ॥ ੫੫॥

---

੧. ਮੰਜੀ  ੨. ਗਿਆਨ (ਬੁੱਧੀ)

ਅਚਰਜ ਤੇ ਅਚਰਜ ਕਥਾ ਸ੍ਰੀ ਗੁਰ ਕੀ ਹੈ ਮੀਤ॥
ਸਾਸ ਸਾਸ ਬਿਸਵਾਸ ਸੇ ਉਰ ਧਰ ਹੋਇ ਅਭੀਤ॥ ੫੬॥
ਵਾਹਿ ਵਾਹਿ ਗੁਰ ਦੁਆਦਸੋ ਚਾਰ ਵਥ ਦਾਤਾਰ॥
ਧਿਆਨ ਸਿੰਘ ਬੰਦਤ ਸਦਾ ਕਰ ਨਿਮ੍ਰਿਤ ਬਹੁ ਬਾਰ॥ ੫੭॥
ਪ੍ਰੇਮੀ ਸਿਦਕੀ ਸਿੰਘ ਗੁਰ ਤਾਕੇ ਬੰਦੋਂ ਪਾਇ॥
ਦਾਸਨ ਦਾਸ ਹਰਿ ਧਿਆਨ ਸਿੰਘ ਪੂਰਨ ਭਾ ਯਹਿ ਧਿਆਇ॥ ੫੮॥

ਇਤਿ ਸ੍ਰੀ ਸਤਿਗੁਰ ਬਿਲਾਸੇ ਸਿਖ ਕੋ ਸੰਸਾ ਦੂਰ ਕਰਨ ਵਾ ਰੁਪਾਣੇ ਰੁੜਕੇ ਕੋ ਬ੍ਰਹਮਣਾਂ, ਖੰਨੇ ਕੇ ਕਰਾੜੋਂ ਕੀ ਨਿਸਾ ਵਾ ਬਾਬੇ ਜਸਾ ਸਿੰਘ ਜੀ ਕੋ ਸੰਸਾ ਦੂਰ ਕਰਨ ਪ੍ਰਸੰਗ ਸੰਪੂਰਨੰ ਨਾਮ ਸਤਾਰਵੋਂ ਧਿਆਇ॥

# ਅਠਾਰਵੋਂ ਧਿਆਇ

**ਕਬਿਤ॥**

ਹਜਰੋਂ ਨਿਵਾਸੀ ਸੁਖ ਰਾਸੀ ਅਬਿਨਾਸੀ ਨਾਥ,
ਕਾਟੋ ਜਮ ਫਾਸੀ ਦਾਸ ਦਾਸਨ ਲਖਾਇਕੇ॥
ਅਜਰ ਜਰੱਯਾ ਗੁਰ ਗੁਪਤ ਰਹੱਸੀ ਬਪੁ ਕਰੋ
ਪਾਰ ਸਈਆ ਮਿਹਰ ਨਈਆ ਪੈ ਚਰਾਇਕੇ॥
ਬਾਲਕ ਸਮਾਨ ਖਾਨ ਹੀਰਨ ਕੇ ਮਾਲਕ ਹੋ
ਰਹੇ ਧਿਆਨ ਖਾਲਕ[1] ਮੋਂ ਆਲਕ[2] ਮਿਟਾਇ ਕੇ॥
ਦਸਮ ਕੀ ਗੁਰਤਾ ਅਮਾਨਤ ਸੁ ਠਾਕੁਰੋਂ ਕੋ ਦਿਆਨਤ
ਸੋਂ ਦਈ ਬਿਨ ਖਿਆਨਤ ਬੁਲਾਇ ਕੇ॥ ੧॥

**ਦੋਹਰਾ॥**

ਸਤਿ ਸੰਗੀ ਰੰਗੀ ਪ੍ਰਭੂ ਰੂਪ ਅਨੂਪ ਸੁਹਾਇ॥
ਬਾਲਕ ਸਿੰਘ ਗੁਰ ਗਜਾਰਵੇਂ ਧਜਾਨ ਸਿੰਘ ਨਿਤ ਧਿਆਇ॥ ੨॥
ਸ੍ਰੀ ਅਨੰਦ ਪੁਰ ਜਿਵ ਗਏ ਹੋਲੇ ਕੇ ਉਤਸਾਹਿ॥
ਸੋ ਪ੍ਰਸੰਗ ਆਗੇ ਸੁਣੋਂ ਉਜਲ ਗੁਰ ਦੂਤ ਮਾਹਿ॥ ੩॥
ਏਕੰਕਾਰ ਅਕਾਰ ਗੁਰ ਨਾਨਕ ਭਵ ਅਸਥਾਨ॥
ਸ੍ਰੀ ਨਨਕਾਣਾ ਦਰਸ ਹਿਤ ਪਹੁੰਚਾ ਸਿੰਘ ਧਿਆਨ॥ ੪॥
ਸੰਮਤ ਉਨੀ ਸਤ ਚਵਨ ਜੇਠ ਇਕੱਤੀ ਜਾਨ॥
ਖਿਤਿ ਇਕਾਦਸੀ ਨਿਰਜਲਾ ਸੁਕਰਵਾਰ ਪਛਾਨ॥ ੫॥
ਸੰਗਤ ਪੰਗਤ ਮਿਲੀ ਬਹੁ ਢੋਲਕ ਛੈਣੇ ਸਾਥ॥
ਕੀਰਤਨ ਕਰਤੇ ਗਏ ਤਹਿ ਜਹਿ ਮੰਦਰ ਹਰਿ ਨਾਥ॥ ੬॥

**ਚੌਪਈ॥**

ਸਭ ਸਥਾਨ ਗੁਰ ਨਾਨਕ ਲੀਲਾ। ਦਰਸਨ ਕਿਯੇ ਹੋਤ ਮਨ ਸੀਲਾ॥
ਬਾਲ ਖੇਲ ਸਰ ਬਾਲ ਨਿਹਾਰੇ॥ ਤਟ ਸੰਗਤਿ ਬਹੁ ਧੁਨ ਜੈਕਾਰੇ॥ ੭॥
ਮਾਲ ਚਰਾਇ ਉਜਾਰਾ ਖੇਤ॥ ਫੇਰ ਸਵਾਰਾ ਸੂਖ ਨਿਕੇਤ॥
ਛਪੇ ਜਾਂਹਿ ਕਰ ਸੌਦਾ ਸਾਚਾ॥ ਕਾਲੂ ਪਕਰਾ ਲਾਇ ਤਮਾਚਾ॥ ੮॥
ਵਣ ਸਾਏ ਬਨਵਾਲੀ ਸੋਇ॥ ਸਾਇਆ ਸੇਸ ਸਮਾਨ ਸਜੋਇ॥
ਸ੍ਰੀ ਹਰਿ ਗੋਬਿੰਦ ਕੋ ਅਸਥਾਨ॥ ਉਤਰੇ ਹੇਤ ਦਰਸ ਭਗਵਾਨ॥ ੯॥
ਬਾਲੇ ਭਾਈ ਕਾ ਜੋ ਕੂਆ॥ ਸੋ ਭੀ ਪਰਸ ਦਰਸ ਜਲ ਲੀਆ।
ਕੰਠੇ[3] ਤਹਿ ਪੀਪਰ ਕੇ ਤਰੇ॥ ਪਾਠ ਨਿਯਮ ਨਿਤ ਹਮ ਨੇ ਕਰੇ॥ ੧੦॥

---

੧. ਈਸ਼ਵਰ  ੨. ਆਲਸ  ੩. ਕੰਢੇ

ਯਾ ਬਿਧ ਪਰਸ ਧਿਆਨ ਹਰਿਦ੍ਵਾਰੇ॥ ਮੋਖ ਦਾਇ ਗੁਰ ਥਾਨ ਜੋ ਸਾਰੇ॥
ਸਹਿ ਸਰਧਾ ਕਰ ਦਰਸਨ ਪੂਜਾ॥ ਗੁਰ ਬਿਨ ਦਾਤਾ ਅਵਰ ਨ ਦੂਜਾ॥ ੧੧॥
ਸਾਧੂ ਰਾਮ ਮਹੰਤ ਪੁਜਾਰੀ॥ ਗੁਰ ਕੀ ਜਨਮ ਜਾਇ ਪੁਨ ਭਾਰੀ॥
ਪੰਚਾਮ੍ਰਿਤ ਕੀ ਦੇਗ ਬੰਟ੍ਵਾਈ॥ ਸੰਗਤ ਮਿਲ ਕਰਕੇ ਸਮੁਦਾਈ॥ ੧੨॥
ਤਾਂਹਿ ਖਬਰ ਅਰਦਾਸੇ ਗਏ॥ ਡਫਰ ਕੇ ਇਕ ਨਗਰ ਅਹੇ॥
ਤਹਾਂ ਸਧਾਰਨ ਭੋਗ ਗਰੰਥਾ॥ ਸੰਗਤ ਸਭ ਆਵੇ ਇਤ ਪੰਥਾ॥ ੧੩॥
ਸਿੰਘਨ ਦਿਸ ਅਰਦਾਸੇ ਗਏ॥ ਹਮ ਸਭ ਭੀ ਤਿਸ ਰਸਤੇ ਪਏ॥
ਆ ਪਹੁੰਚੇ ਤਿਸ ਗ੍ਰਾਮ ਮਝਾਰੇ॥ ਸ਼ੇਰ ਸਿੰਘ ਜਹਾਂ ਗੁਰ ਕੇ ਪਿਆਰੇ॥ ੧੪॥
ਝੰਡਾ ਗਾਡਿਓ ਮਿਲ ਕਰ ਤਾਹੀ॥ ਦੂਰ ਨਿਕਟ ਬਹੁ ਸੰਗਤ ਆਹੀ॥
ਤੀਨ ਦਿਨਾਂ ਮੇਲਾ ਬਡ ਸੁੰਦਰ॥ ਕੀਰਤਨ ਹੋਤ ਮਿਟੈ ਸਭ ਦੁੰਦਰ॥ ੧੫॥
ਢੋਲਕ ਛੈਣੇ ਸਬਦ ਬਹਾਰ॥ ਗੁਰੂ ਧੰਨ ਜਾਂਕੀ ਇਹ ਕਾਰ॥
ਸੂਬਾ ਇਕ ਕੇਸਰ ਸਿੰਘ ਨਾਮ॥ ਆਇਓ ਤਹਿ ਜਿਹ ਜੰਗੇ ਧਾਮ॥ ੧੬॥
ਸਮੇਂ ਗੁਰੂ ਅਨੰਦ ਪੁਰ ਜਾਣੇ॥ ਬੀਚ ਹੁਤੇ ਕੇਸਰ ਸਿੰਘ ਸਿਆਣੇ॥
ਦੇਖਾ ਕੌਤਕ ਸਗਲ ਸੁਨਾਯੋ॥ ਮੈਂ ਲਿਖਿਓ ਜੈਸੇ ਸੁਣ ਪਾਯੋ॥ ੧੭॥
ਗੁਰੂ ਰਾਮ ਸਿੰਘ ਟਾਪੂ ਸੈਲੇ॥ ਏਕ ਬਰਸ ਜਾਣੇ ਸੇ ਪੈਹਲੇ॥
ਤਾਹਿ ਸਮੇਂ ਕੀ ਹੈ ਇਹ ਬਾਤ॥ ਪੜ੍ਹੋ ਪ੍ਰੇਮ ਸੋ ਗੁਰ ਸਿਖ ਭ੍ਰਾਤ॥ ੧੮॥
ਬਹੁ ਸਿਖਨ ਪ੍ਰਤਿ ਲਿਖਾ ਪਠਾਈ। ਆਨੰਦਪੁਰ ਹੋਲੇ ਹਮ ਜਾਈ॥
ਆਵਹੁ ਜਿਸ ਜਾਣਾ ਸੰਗ ਪਿਆਰੇ॥ ਏਕ ਮਾਸ ਗ੍ਰਿਹ ਕਾਜ ਬਿਸਾਰੇ॥ ੧੯॥
ਭੈਣੀ ਸੇ ਪੱਚਾਸ ਕੁ ਮੀਲ॥ ਆਹਿ ਅਨੰਦਪੁਰ ਨਗਰੀ ਸੀਲ॥
ਤਾਂ ਸਮ ਹੋਲਾ ਕਹੀ ਨ ਮਾਚੇ॥ ਦੇ ਫਲ ਦਸਮ ਗੁਰੂ ਮਨ ਜਾਚੇ॥ ੨੦॥
ਐਸੇ ਸੁਣ ਸੁਣ ਗਏ ਮ੍ਰਿਗਰਾਈ॥ ਭੀ ਪਹੁੰਚੇ ਕੇਸਰ ਸਿੰਘ ਭਾਈ॥
ਲਖਾ ਸਿੰਘ ਕੋ ਕਹਯੋ ਗੁਰ ਠਾਣੇ॥ ਦਿਹੋ ਖਬਰ ਮਮ ਵਾਕ ਨਿਕਾਣੇ॥ ੨੧॥
ਆਨੰਦ ਪੁਰ ਹੋਲੇ ਪਰ ਜਾਵੈਂ॥ ਪੰਥ ਜਹਾਂ ਜਾਇ ਡੇਰਾ ਲਾਵੈ॥
ਮਾਸ ਸ਼ਰਾਬ ਹੁਕਈ ਜੇ ਆਵੇਂ॥ ਮਾਰ ਮਾਰ ਸਿੰਘ ਜਾਨ ਗਵਾਵੇਂ॥੨੨॥
ਵਾਕਾ ਖੂਨ ਨ ਹਮਨੇ ਭਰਨਾ॥ ਚਾਹੋਂ ਧਰਮ ਹੋਇ ਹਰ ਵਰਨਾ[1]॥
ਸੁਣ ਹੋਇ ਥਾਣੇ ਵਾਲੇ ਸਾਥ॥ ਚੜੇ ਅਨੰਦ ਪੁਰ ਕੋ ਰਘੁਨਾਥ॥ ੨੩॥
ਸਿੰਘ ਪਾਂਚ ਸੌ ਸਾਥ ਸਿਧਾਰੇ॥ ਸਬਦ ਗੁਰੂ ਗਾਜਤ ਜੈਕਾਰੇ॥
ਉਰੇ ਪਾਂਚ ਕੋਹ ਕੀਰਤ ਪੁਰ ਹੈ॥ ਤਾਂਹਿ ਪਹੂਚੇ ਜਬ ਗੁਰ ਸੁਰ ਹੈ॥ ੨੪॥
ਸ੍ਰਿਛ ਜਗਾ ਦਿਖ ਕਿਯੋ ਅਵਾਸ॥ ਲਗਾ ਦੀਵਾਨ ਗੁਰੂ ਸੁਖ ਰਾਸ॥
ਢੋਲਕ ਛੈਣਣ ਸੇ ਗੁਰਬਾਣੀ। ਪੜਨ ਲਗੇ ਗੁਰ ਸਿਖ ਗੁਣ ਖਾਣੀ॥ ੨੫॥
ਲੈ ਪ੍ਰਸਾਦ ਭੇਟ ਤਿਹ ਵਾਸੀ॥ ਆਏ ਦਰਸਨ ਹਿਤ ਅਬਿਨਾਸੀ॥
ਏਕ ਨਾਥ ਕਾ ਤਿਹ ਅਸਥਾਨ॥ ਜੋਗੀ ਕਰਤ ਬਡੋ ਮਦ ਪਾਨ॥ ੨੬॥
ਏਕ ਅਇਓ ਤਾਸੇ ਮਦ ਪੀਕੇ॥ ਸਤਿਗੁਰ ਅੰਤਰ ਜਾਮੀ ਜੀਕੇ॥
ਕਹਾ ਨਾਥ ਕੀ ਮੁਸ਼ਕਾਂ ਬਾਂਧੋ॥ ਮਦ ਪੀ ਛਪ ਬੈਠਾ ਸਿੰਘ ਸਾਧੋ॥ ੨੭॥
ਗਿਆਨ ਸਿੰਘ ਲੈ ਅਸ੍ਵ[2] ਪਛਾੜੀ॥ ਤਿਸ ਜੁਗੀਆ ਕੀ ਮੁਸ਼ਕਾਂ ਤਾੜੀ॥
ਸਿੰਘ ਜਬੈ ਕਸ ਮੁਸ਼ਕਾਂ ਦੀਨੀ॥ ਲੇਹੁ ਬਖਸ ਕਹਿ ਮੋ ਮਤਿ ਹੀਨੀ॥ ੨੮॥

੧. ਵਰਨ (ਮਜ਼ਹਬ) ੨. ਘੋੜਾ

ਥਾਣੇਦਾਰ ਤਾੜ ਧਮਕਾਯੋ।। ਬਹੁ ਬਿਨਤੀ ਕਰ ਤਿਸੇ ਛੁਡਾਯੋ।।
ਜੋਗੀ ਭੀ ਅਤਿ ਹੀ ਘਿਘਿਆਯੋ।। ਮੈ ਭੂਲਾ ਕਹਿ ਨਿਕਲ ਸਿਧਾਯੋ।। ੨੯।।
ਛੋੜਾ, ਗੁਰ ਕੀ ਪਈ ਦੁਹਾਈ।। ਮੰਦ ਕਰਮੀ ਕੋ ਨਿਕਟ ਨ ਆਈ।।
ਲੋਕ ਕਹੇ ਇਨ ਬਡ ਪਰਤਾਪੂ।। ਦੁਰਬੁਧੀ ਦੁਸਟਨ ਕੋ ਖਾਪੂ[1]।। ੩੦।।
ਜੋਗੀ ਕੀ ਰਬ ਨੇ ਬੁਧਿ ਮਾਰੀ।। ਪੀ ਮਦ ਗਾ ਤਿਨ ਸਭਾ ਮੰਝਾਰੀ।।
ਐਸੇ ਮਹਾਂ ਪੁਰਖ ਕੇ ਪਾਸ।। ਡਰ ਕਰ ਜਾਈਏ ਬਣ ਕਰ ਦਾਸ।। ੩੧।।
ਯਾ ਬਿਧ ਸ੍ਰੀ ਅਨੰਦਪੁਰ ਗਏ।। ਤ੍ਰੈ ਲੋਈ ਜਿਸ ਗੁਰ ਕੀ ਜਏ।।
ਕੇਤੇ ਜਨ ਕੋ ਭਜਨ ਸੁਨਾਯਾ।। ਪਾਪ ਵਿਛੇ ਤੇ ਤਿਨੋ ਹਟਾਯਾ।। ੩੨।।
ਕਰੀ ਬੇਨਤੀ ਸਿੰਘਨ ਤਹਾਂ।। ਆਤੇ ਸਾਲ ਭੀ ਆਵੈ ਯਹਾਂ।।
ਬੋਲੇ ਪ੍ਰਭੁ ਸੁਨਹੋ ਮਮ ਭ੍ਰਾਤਾ।। ਭਾਣੇ ਕੀ ਕਿਛ ਅਚਰਜ ਬਾਤਾ।। ੩੩।।
ਰਾਮ ਤਿਲਕ ਯੁਵ ਗਾਦੀ ਤਿਆਰ।। ਭਾਵੀ ਦਿਯਾ ਤਾਤ ਬਨਬਾਰ।।
ਕੰਙਨਾ ਪਾਨ ਬਧਾ ਸਿਸਪਾਲੇ।। ਰੁਕਮਣਿ ਅੰਗਹਿ ਸੰਗ ਗੋਪਾਲੇ।। ੩੪।।
ਨੇਤੀ ਨੇਤ ਲਿਖੀ ਜਿਓ ਭਾਈ।। ਕਾਹੂ ਤੇ ਨਹੀ ਜਾਤ ਮਿਟਾਈ।।
ਪਰਾਲਬਧ ਸੇ ਦੇਖੋਂ ਹੋਲਾ।। ਜਾਇ ਬਦੇਸ ਕੋਇ ਦਿਨ ਚੋਲਾ।। ੩੫।।
ਇਹੋ ਮਹਲਾ ਹੋਲਾ ਖੇਲੋਂ।। ਨਦੀਆ ਵਾਹ ਸੰਜੋਗੀ ਮੇਲੇ।।
ਕੋ ਦਿਨ ਹੋਇ ਸਿੰਘਨ ਭੀ ਰੋਕਾ।। ਫਿਰ ਬਿਚਰੋ ਨਿਰਭੈ ਬਿਨ ਸੋਕਾ।। ੩੬।।
ਐਸੇ ਕਹਿ ਕਰ ਦੀਓ ਉਪਦੇਸੂ।। ਕਰੇ ਬੰਦਗੀ ਮਿਟੇ ਕਲੇਸੂ।।
ਜਪੈ ਨਾਮ ਸੋ ਬਚੇ ਸੁਖਾਲਾ।। ਲਗੇ ਨ ਕਲੂ ਰਾਜ ਦੁਖ ਪਾਲਾ।। ੩੭।।
ਸਬਦ ਸਾਥ ਜਿਓਂ ਜਿਓਂ ਚਿਤ ਲਾਵੋ।। ਤਿਓਂ ਤਿਓਂ ਸਰਬ ਸੂਖ ਧਨ ਪਾਵੋ।।
ਯੌਂ ਪ੍ਰਭ ਸਿਖਨ ਪ੍ਰਤਿ ਸਮਝਾਯੋ।। ਏਤੇ ਕੋ ਮਾਨਵ ਇਕ ਆਯੋ।। ੩੮।।
ਸੋ ਫੀਨਾਂ ਸਿੰਘ ਨ੍ਰਿਪ[2] ਦੀਵਾਨ।। ਭੇਜਾ ਗੁਰ ਕੇ ਨਿਕਟ ਸੁਜਾਨ।।
ਬੰਦਨ ਕਰ ਭੇਟਾ ਧਰ ਆਗੇ।। ਕਰੀ ਬੇਨਤੀ ਤਿਸ ਵਡਭਾਗੇ।। ੩੯।।
ਨ੍ਰਿਪ ਤੁਮਰੇ ਪਗ ਕਰੀ ਜੁਹਾਰ।। ਫੇਰ ਕਰੀ ਯੌਂ ਅਰਜ ਗੁਜਾਰ।।
ਸਿੰਘ ਹਜਾਰ ਆਪ ਮੋਹਿ ਦੀਜੈ।। ਕਰੈ ਨੌਕਰੀ ਦਰਬਹ[3] ਲੀਜੈ।। ੪੦।।
ਰਾਵਰ[4] ਕੇ ਸਿੰਘਨ ਸੰਗ ਪ੍ਰੀਤੀ।। ਰਾਜਾ ਕਰੇ ਕਹਿਤ ਮੋਹਿ ਨੀਤੀ।।
ਸੁਣ ਗੁਰੂ ਰਾਮ ਸਿੰਘ ਗੁਣ ਖਾਨ।। ਤਾਕੋ ਉਤਰ ਕੀਆ ਬਖਾਨ।। ੪੧।।
ਆਵੀ ਅਬ ਤੋ ਕਾਚੀ ਆਹਿ।। ਪਾਕੈ ਜਬ ਤਬ ਜੋ ਪ੍ਰਭ ਭਾਇ।।
ਅਬ ਨਹੀ ਇਨਕਾ ਭੇਜਨ ਸਮਾ।। ਪੁੰਨ ਇਨਕੇ ਹੋਵੈ ਜਬ ਜਮਾ।। ੪੨।।
ਤੇਜ ਰਾਜਿਓਂ ਕੋ ਲੈ ਦੈਹੈਂ।। ਦੋਖੀ ਨਿੰਦਕ ਤਮ ਸਮ ਛ੍ਵੈ[5] ਹੈਂ।।
ਸੁਣ ਦਿਵਾਨ ਲੈ ਆਗਿਆ ਚਲਾ।। ਖਿਲੈ ਖਾਲਸਾ ਹੋਲਾ ਮਹਲਾ।। ੪੩।।

**ਕਬਿੱਤ।।**

ਆਬ[6] ਦਾਰ[7] ਪੋਸਸ[8] ਮਹਤਾਬ[9] ਸਮ ਉਜਲ
ਸਜਾਇ ਕੇ ਸੁਹਾਬ ਗੁਰ ਬੈਠੇ ਸੁਰ ਰਾਇ ਹੈ।।
ਅਤਰ ਗੁਲਾਬ ਕੁੰਗੂ ਮੇਲ ਕੇ ਸਿਤਾਬ ਸਿੰਘ
ਸਹਿਤ ਅਦਾਬ[10] ਜਾਇ ਊਪਰ ਛਿਰਕਾਇ ਹੈ।।
ਤਾਜਾ ਜਿਉ ਉਨਾਬ[11] ਕਿਧੋ ਪਕੇ ਆਂਬ ਰੰਗ ਪੀਲੇ

---

੧. ਨਾਸ ਕਰਨ ਵਾਲਾ ੨. ਰਾਜਾ ੩. ਧਨ ੪. ਰਾਜਾ (ਮਾਲਕ) ੫. ਲੁੱਕ ਜਾਣਾ ੬. ਸ਼ੋਭਾ (ਚਮਕ)
੭. ਵਾਲਾ ੮. ਪੁਸ਼ਾਕ ੯. ਚੰਦ੍ਰਮਾ ੧੦. ਆਦਰ ਸਹਿਤ ੧੧. ਉਨਾਬ (ਇਕ ਤਰ੍ਹਾਂ ਦਾ ਬੇਰ ਵਰਗਾ ਫਲ)

ਕੈਤੋ ਕ੍ਰਿਸਨ ਖਾਬ ਹੂੰ ਸੇ ਜਾਗ ਰਾਸ ਪਾਇ ਹੈ।।
ਮਾਝਾ ਮਲਵਈ ਮੈਨ ਦੁਆਬ ਔ ਦੁਆਬ ਵਾਸੀ
ਫਾਬ ਰਹੀ ਸਭਾ ਗੁਰੂ ਰਾਮ ਸਿੰਘ ਰਾਇ ਹੈ।। ੪੪।।
ਗ੍ਰਾਮ ਦਸਮੇਸ ਕੋ ਵਿਸੇਸ ਸੋ ਅਨੰਦਪੁਰ
ਸਾਚੋ ਹੀ ਅਨੰਦ ਪੂਰੋ ਜਾਮੈ ਦ੍ਰਿਸਟਾਇ ਹੈ।।
ਉਡਤ ਬਿਸਾਲ ਜੇ ਗੁਲਾਲ ਲਾਲ ਅਲਤਾ ਸੋ
ਹੋਵਤ ਨਿਹਾਲ ਸਿੰਘ ਬੇਖ ਬੇਖ ਜਾਇ ਹੈ।।
ਉਜਲ ਪੁਸ਼ਾਕੇ ਛੈਲ ਬਾਂਕੇ ਪਹਿਰ ਆਵੈ
ਛਿਰਕਾਵੈਂ ਰੰਗ ਲਾਲ ਤਾਂਕੇ ਲਾਲ ਮਨ ਭਾਇ ਹੈ।।
ਕੇਸਾ ਧਾਰੀ ਖੇਲੇਂ ਹੋਲਾ ਵਕਤ ਅਮੋਲਾ ਸੁਭ ਧਿਆਨ
ਸਿੰਘ ਗੋਲਾ ਤਾਕੋ ਸਦਾ ਜਸ ਗਾਇ ਹੈ।। ੪੫।।

### ਤ੍ਰਿਭੰਗੀ ਛੰਦ।।

ਫੌਜਾਂ ਮਿਲ ਭਾਰੀ ਗੁਰੂ ਅਗਾਰੀ ਭਰ ਪਿਚਕਾਰੀ ਗੁਣ ਖਾਂਨੀ।।
ਸੰਗ ਅਲਤਾ ਡਾਰਤ ਰੰਗ ਉਡਾਰਤ ਆਨੰਦ ਧਾਰਤ ਗੁਰ ਬਾਨੀ।।
ਵਿਚ ਰਰੋਂ ਰਬਾਬੀ ਰਚਨਾ ਫਾਬੀ ਰੰਗ ਸੁਹਾਬੀ ਚਾਰੁ ਧੁਨਾ।।
ਤਾਰਾ ਜੁਗ ਮਾਲੀ ਔਰ ਖੁਸਾਲੀ ਮਹਿਮਾ ਆਲੀ ਤੀਨ ਜਨਾ।। ੪੬।।
ਯਾ ਬਿਧ ਗੁਰ ਪੂਰੇ ਜਾਹਿ ਹਜ਼ੂਰੇ ਚਲਤ ਸਰੂਰੇ ਨਿਤ ਨਵੇਂ।।
ਜਲਤੇ ਨਰ ਕੂਰੇ ਕਪਟੀ ਕੂਰੇ ਤਰਤੇ ਸੂਰੇ ਸਤਿ ਲਵੇਂ।।
ਸਦ ਆਨੰਦ ਮੰਗਲ ਪ੍ਰਭਿ ਢਿਗ ਰੰਗਲ ਦੁਨੀਆਂ ਜੰਗਲ ਫੇਰ ਹਰਾ।।
ਹਰ ਦਮ ਹਰਿ ਚਰਚਾ ਬਾਣੀ ਪਰਚਾ ਪੂਜਾ ਅਰਚਾ ਹੋਮ ਧਰਾ।। ੪੭।।
ਕਹੂੰ ਜਪ ਗੁਰ ਮੰਤੇ ਊਚ ਰਟੰਤੇ ਸਬਦ ਸੁਨੰਤੇ ਕੰਨ ਗੁਰੂ।।
ਕਹੂੰ ਢੋਲਕ ਬਾਜਤ ਛੈਣੇ ਛਾਜਤ ਧਰਮ ਸੋ ਗਾਜਤ ਧੰਨ ਗੁਰੂ।।
ਹੈ ਹੈ ਮਸਤਾਨੇ ਨਚਤ ਦਿਵਾਨੇ ਲਾਜ ਭੁਲਾਨੇ ਪ੍ਰੇਮ ਬਸੀ।।
ਸਭ ਲਾਲੋ ਲਾਲੇ ਗਿਰਦ ਗੁਪਾਲੇ ਬਹੁ ਖੁਸਹਾਲੇ ਨੇਮ ਵਸੀ।। ੪੮।।
ਕੋਈ ਬਾਤ ਨ ਔਰਾ ਠੌਰੇ ਠੌਰਾ ਸਤਿਜੁਗ ਦੌਰਾ ਗੁਰੂ ਸਭਾ।।
ਬੈਠੇ ਨਰ ਨਾਰੀ ਗੁਰੂ ਅਗਾਰੀ ਭੇਟ ਅੰਬਾਰੀ ਸ਼ੁਰੂ ਸਦਾ।।
ਇਕ ਆਵਤ ਜਾਵਤ ਦਰਸਨ ਪਾਵਤ ਫਲ ਮਨ ਭਾਵਤ ਮੁਖ ਮੰਗੇ।।
ਦੈ ਸਤਿਗੁਰ ਦਿਆਲੂ ਬਿਰਦ ਕ੍ਰਿਪਾਲੂ ਤੇਜ ਬਿਸਾਲੂ ਦੁਖ ਭੰਗੇ।। ੪੯।।
ਸਿਖ ਵਰਨ ਅਵਰਨਾ ਲਾਗੇ ਸਰਨਾ ਜਨਮ ਨ ਮਰਨਾ ਤਿਨੋਂ ਕਦਾ।।
ਸਭ ਹੋਇਗੇ ਚੰਗਾ ਦਿਖ ਗੁਰ ਰੰਗਾ ਪਾਵਨ ਗੰਗਾ ਜਨੋਂ ਸੁਦਾ।।
ਨੱਸ ਗਏ ਵਿਕਰਮੀ ਦੇਖਤ ਧਰਮੀ ਗੁਰ ਕੇ ਮਰਮੀ ਗੁਰ ਸਾਚੇ।।
ਗੋ ਧਰਤੀ ਰਾਜੀ ਦੇਵ ਸੁਰਾਜੀ ਝੁਰਤੇ ਪਾਜੀ ਦੂਰਿ ਕਾਚੇ।। ੫੦।।
ਸਬਦਨ ਕੀ ਬਰਖਾ ਸਾਵਨ ਸਰਖਾ ਤਾਜੀ ਕਿਰਖਾ ਬਾਗ ਹਰੇ।।
ਸ੍ਰੈ ਜਨ ਮੁਨ ਸਰਸਾ[1] ਪਾ ਗੁਰ ਦਰਸਾ ਤਰੇ ਅਤਰਸਾ ਭਾਗ ਭਰੇ।।
ਸੇਵਾ ਕਰ ਨੇਮਾ ਜਿਨ ਚਿਤ ਪ੍ਰੇਮਾ ਪਾਵਤ ਖੇਮਾ ਬਿਨ ਸੰਸੇ।।
ਸ੍ਰੀ ਨਾਮ ਅਧਾਰੀ ਪੰਥ ਬਿਹਾਰੀ ਰਾਮ ਮੁਰਾਰੀ ਅਵਤੰਸੇ।। ੫੧।।

---

੧. ਰਸ ਸਹਿਤ

ਮੈਂ ਜਾਵਾਂ ਸਦਕੇ ਵੇਲੇ ਤਦ ਕਿ ਪੁਰੀ ਅਨੰਦ ਕੇ ਮਾਂਹਿ ਗੁਰੂ॥
ਸੰਗ ਸੰਗਤਿ ਹੋਲਾ ਕਰਤ ਕਲੋਲਾ ਦੇਸ ਇਤ ਚੋਲਾ ਆਹਿ ਗੁਰੂ॥
ਜੈ ਜੈ ਜੈ ਬਾਨੀ ਉਚਰ ਬਖਾਨੀ ਗੁਰ ਸੁਖ ਦਾਨੀ ਰਾਮ ਹਰੇ॥
ਬਹੁ ਸਮਾ ਅਨੰਦਾ ਪੂਰਨ ਚੰਦਾ ਧਿਆਨ ਮ੍ਰਿਗਿੰਦਾ[1] ਗੁਰੂ ਘਰੇ॥ ੫੨॥

**ਸ੍ਵੈਯਾ॥**

ਢੋਲਕ ਛੈਨਣ ਕੀ ਛਬ ਸੇ ਮਨ ਮੋਹਤ ਹੈ ਜਿਨ ਕੀ ਵਰ ਬਾਨੀ॥
ਸਿੰਘ ਫਿਰੈ ਮਸਤਾਨੇ ਕਿਤੇ ਪ੍ਰਭ ਕੇ ਜਪ ਕੀ ਜਿਨ ਕੇ ਤਨ ਕਾਨੀ॥
ਗਾਜਤ ਰਾਜਤ[2] ਬੀਚ ਦੀਵਾਨ ਅਹੈ ਉਪਮਾ ਜਿਨ ਕੀ ਸੁਖ ਦਾਨੀ॥
ਧਿਆਨ ਮ੍ਰਿਗਿੰਦ ਵੈਕੁੰਠ ਪੁਰੀ ਸਦ ਪਾਸ ਗੁਰੂ ਹਰਿ ਰਾਮ ਸੁਜਾਨੀ॥ ੫੩॥
ਦੋਖ ਹਰੇ ਕਲ ਮਾਹਿ ਕਲੇਵਰ ਸੇਵਕ ਜੋ ਵਰ ਭਾਗ ਮਿਲਾਇ॥
ਵਾਹਿਗੁਰੂ ਮੁਖ ਮੰਤ੍ਰ ਦੈ ਕਰ ਕੀਸਨ ਤੇ ਸੁਰ ਈਸ ਬਨਾਇ॥
ਤਾਰ ਲਏ ਭਵ ਸਾਗਰ ਤੇ ਜਮ ਕਾਗਰ ਫਾਟ ਸੁਖਾਗਰ ਪਾਇ॥
ਕੇਹਰ ਧਿਆਨ ਬਖਾਨ ਕਰੋਂ ਜਸ ਸੋਇ ਸੁਜਾਨ ਨਮੋ ਸਿਰ ਨਿਆਇ॥ ੫੪॥

**ਦੋਹਰਾ॥**

ਸ੍ਰੀ ਗੁਰ ਰਾਮ ਮ੍ਰਿਗੇਸ ਕੇ ਬਲਿਹਾਰੇ ਬਲਿਹਾਰ॥
ਸੁੰਦਰ ਮੂਰਤਿ ਧਾਰ ਜਿਨ ਤਾਰਿਓ ਸਭ ਸੰਸਾਰ॥ ੫੫॥
ਕਹੀ ਭਵਿਖਤ ਕੀ ਜਬੈ ਸ੍ਰੀ ਸਤਿਗੁਰ ਜਗ ਨਾਥ॥
ਸ੍ਰੋਤਾ ਜਿਸ ਬਿਧ ਜਾਇ ਹੈਂ ਸੋ ਧਿਆਇ ਹੋਂ ਗਾਥ॥ ੫੬॥

ਇਤਿ ਸ੍ਰੀ ਸਤਿਗੁਰੂ ਬਿਲਾਸੇ ਅਨੰਦ ਪੁਰ ਹੋਲਾ ਦੇਖਣ ਪ੍ਰਸੰਗ ਸੰਪੂਰਨੰ ਨਾਮ ਅਠਾਰਵੋਂ ਧਿਆਇ॥

---

੧. ਸ਼ੇਰ    ੨. ਸੋਭਦਾ ਹੈ

# ਉਨੀਸਵੋ ਧਿਆਇ

ਕਬਿਤ।।

ਸਦਾ ਹੀ ਮੌਜੂਦ ਆਣਾ ਜਾਵਣਾ ਨ ਬਣੇ ਯਾਮੈ
ਹਮਰੇ ਵਜੂਦ ਰੋਮ ਰੋਮ ਮਾਹਿ ਵਸੇ ਹੈ।।
ਪਾਪਨ ਅਲੂਦ ਔ ਖਰੂਦ ਵਿਸ਼ੇ ਦੂਤ ਕਾਢ ਨਾਮ
ਸੁਧ ਦੂਧ ਪਿਆਇ ਪਿਯੇ ਪਾਪ ਨਸੇ ਹੈ।।
ਕਾਢ ਤੁਮੇ ਮੂਲ ਔ ਮਤੀਰੇ ਬੋਲ ਫਲ ਫਲੂ
ਕਿਤੋ ਮੀਨਾ[1] ਆਬ ਕੂਲ ਮਿਲੇ ਖੁਸੀ ਵਸੇ ਹੈ।।
ਮੋਸੋ ਜੋ ਨਬੂਦਾ[2] ਕੀਟ ਜਨਮ ਸੂਦ ਧਿਆਨ ਹਰੀ ਗੁਰੂ ਰਾਮ
ਸਿੰਘ ਦਿਆਲ ਸਾਚੋ ਮਗ ਦਸੇ ਹੈ।। ੧।।

ਸਵੈਯਾ।।

ਕਾਦਰ ਸਾਦਰ ਸੇਰ ਬਹਾਦਰ ਬਾਦਰ ਦਾਦਰ[3] ਮੋਰ ਸਹਾਈ।।
ਸਾਦਰ ਯਾਦ ਕਰੇ ਹੋਇ ਹਾਦਰ[4] ਤਾਦਰ[5] ਛੋਰ ਸਕੋਂ ਕਿਮ ਭਾਈ।।
ਮਾਦਰ ਆਦਰ ਬਾਲ ਰਖੇ ਤਿਮ ਚਾਦਰ ਹਿੰਦ ਬਰਾਦਰ ਪਾਈ।।
ਰਾਮ ਮ੍ਰਿਗਿੰਦ ਸੇਯ ਗੁਣ ਸਾਗਰ ਧਿਆਨ ਹਰੀ ਸਦਕੇ ਗੁਣ ਗਾਈ।। ੨।।
ਮਾਤ ਗ੍ਰਭਾਸ ਮੋਂ ਸਾਸ ਦੀਆਸ ਜਲੋ ਮ੍ਰਿਤਕਾ ਅਗਨੀ ਰਚ ਦੇਹਾ।।
ਤਾਹਿ ਨਿਕਾਸ ਡਰੀ ਮੋਹ ਫਾਸ ਜੋ ਮਾਤ ਪਿਤਾ ਸੰਗ ਪਿਆਰ ਅਵੇਹਾ।।
ਦਾਤ ਪ੍ਰਕਾਸ ਪਦਾਰਥ ਖਾਸ ਅਚੇ ਅੰਨ ਗ੍ਰਾਸ ਬਲੀ ਪੁਸਟੇਹਾ[6]।।
ਔਗ੍ਰਿਹਿ ਵਾਸ ਦੀਏ ਸੁਖ ਰਾਸ ਭੁਲਾਇ ਸੁ ਤਾਸ ਬੁਧੀ ਭ੍ਰਿਸਟੇਹਾ।। ੩।।
ਕੌਣ ਵਿਚਾਰ ਕਹੇ ਉਪਮਾ ਬਿਨ ਅੰਤ ਹਿਸਾਬ ਜਿਤੇ ਉਪ ਕਾਰਾ।।
ਸੇਵਕ ਕੀ ਜੁਗ ਚਾਰ ਰਖੀ ਸਭ ਬੇਦ ਕਤੇਬਨ ਬੀਚ ਉਚਾਰਾ।।
ਦੋਖੀ ਗੁਦਾਜ[7] ਗ੍ਰਿਬ ਨਿਵਾਜ ਲਖੇ ਨਿਜ ਲਾਜ ਰਖੇ ਬਿਨ ਬਾਰਾ।।
ਐਸੇ ਗੁਰੂ ਹਰਿ ਰਾਮ ਸੁ ਕੇਹਰਿ ਧਿਆਨ ਨ ਕਾਹੇ ਕੋ ਹੈ ਬਲਿਹਾਰਾ।। ੪।।

ਦੋਹਰਾ।।

ਗੁਰੂ ਰਾਮ ਸਿੰਘ ਧਰਮ ਧੁਜ ਦੀਨ ਦਿਆਲ ਕ੍ਰਿਪਾਲ।।
ਭੈਣੀ ਸਾਹਿਬ ਕੇ ਬਿਖੈ ਕਰਤ ਬਿਲਾਸ ਬਿਸਾਲ।। ੫।।

ਕਬਿਤ।।

ਸੰਗਤਾਂ ਅਪਾਰ ਗੋਇ[8] ਦੀਨ ਕੇ ਉਧਾਰ ਹਿਤ
ਨਾਮ ਕੋ ਅਧਾਰ ਅਵਤਾਰ ਗੁਰ ਧਾਰਿਓ।।

---

੧. ਮੱਛੀ  ੨. ਛੋਟੀ ਬੁੱਧੀ ਵਾਲਾ  ੩. ਡੱਡੂ  ੪. ਹਾਜਰ
੫. ਉਸਦਰ ਨੂੰ  ੬. ਤਾਕਤਵਰ  ੭. ਗਾਲਣ ਵਾਲਾ  ੮. ਗਊ

ਪਾਂਚ ਕਕੇ ਧਾਰ ਨਰ ਨਾਰ ਸੁਖ ਸਾਰ ਭਯੋ
ਮਗ ਕਰਤਾਰ ਲਗ ਜਨਮ ਸਵਾਰਿਓ॥
ਪ੍ਰੇਮ ਭਗਤਿ ਗਿਆਨ ਦੇ ਕੇ ਕੀਓ ਕਲਿਆਨ
ਸ੍ਵਾਮੀ ਲਾਇ ਨਾਮ ਬਾਣੀ ਸਾਚ ਆਨ ਬਾਨ ਟਾਰਿਓ॥
ਦੀਨ ਤਾਈ ਛੀਨ ਓਟ ਅਚਲ ਪ੍ਰਬੀਨ ਏਕ ਟੇਢੇ
ਜੇ ਮਲੀਨ ਬੁਧਿ ਸੁਧ ਕਰ ਤਾਰਿਓ॥ ੬॥
ਲਾਗਤ ਦੀਵਾਨ ਬੀਚ ਰਾਸਤੇ ਮਹਾਨ ਗੁਰ ਸੁੰਦਰ ਸੁਜਾਨ
ਤੇਜ ਭਾਲ ਸੇ ਅਤੋਲਕਾ॥ ਸੇਵਕ ਅਪਾਰ ਆਇ ਜਾਇ
ਦਰਬਾਰ ਗੁਰ ਭਜਨ ਬਹਾਰ ਇਕ ਸਾਰ ਹੈ ਅਮੋਲਕਾ॥
ਕਈ ਮਸਤਾਨੇ ਨਿਰਤਕਾਰੀ ਮੈ ਦਿਵਾਨੇ ਅਰ ਕੇਈ ਦਾਨੇ ਸਬਦ
ਪੜੇ ਹੈ ਸੰਗ ਢੋਲਕਾ॥ ਬਾਣੀ ਗੁਰ ਪਾਠ ਹੋਮ ਰੈਨ ਮਾਹਿ
ਸੋਮ ਚਰੋ ਖੁਸੀ ਦੇਵ ਭੂਮਿ ਤੀਨ ਲੋਕ ਜੈ ਜੈ ਬੋਲਕਾ॥ ੭॥

**ਸੋਰਠਾ॥**

ਇਸ ਬਿਧ ਗੁਰੂ ਹਜ਼ੂਰ ਸਿੰਘ ਅਨੇਕਾਂ ਆਇ ਹੈਂ॥
ਕਰੇਂ ਕਾਮਨਾ ਪੂਰ ਚਾਰ ਵਥ ਦਾਤਾਰ ਗੁਰ॥ ੮॥

**ਕਬਿਤ॥**

ਉਨੀ ਸੌ ਉਠਾਈ ਜਬ ਸਿਆਲ ਰੁਤ ਆਈ
ਤਬ ਆਇ ਸਰਦਾਰ ਸਿੰਘ ਨਾਮ ਸੋ ਸੁਨਾਇ ਹੈ॥
ਲਹਿਣਾ ਸਿੰਘ ਹੀਰਾ ਹਰਿ ਅਤ੍ਰ ਸਿੰਘ ਆਨਾ[1] ਕੇਤੇ
ਪਾਇਕੇ ਦਰਸ ਵੈ ਅਕਾਲ ਬੁੰਗੇ ਜਾਇ ਹੈ॥
ਕੀਓ ਤਿਹ ਅਵਾਸ ਡੇਢ ਮਾਸ ਸੁਖ ਰਾਸ ਦੇਗ ਅੰਨ ਸੁਖਾ ਪਾਸ
ਹੂੰ ਸੇ ਸਭ ਕੋ ਅਚਾਇ[2] ਹੈ। ਹੋਤੇ ਮਸਤਾਨੇ ਦਿਬ ਦ੍ਰਿਸਟੀ ਸੇ ਜਾਨੇ
ਪ੍ਰੇਰੇ ਗੁਰੂ ਭਗਵਾਨੇ ਗਊਆਂ ਬੂਚੜ ਸਤਾਇ ਹੈ॥ ੯॥

**ਸਵੈਯਾ॥**

ਸ੍ਰੀ ਗੁਰੂ ਰਾਮ ਸੁਦੂਲ ਲਖੋ ਧਨ ਦੈ ਉਪਦੇਸ ਸੁ ਸਿੰਘ ਸਜਾਏ॥
ਐਸੇ ਲਗੇ ਹਰਿ ਕੋ ਹਰਿ ਜਾਪਨ ਪਾਪ ਕਲੇਵਰ ਦੂਰ ਨਸਾਏ॥
ਸਾਲ ਬਿਤੇ ਕਈ ਸਿੰਘ ਸਜੇ ਸਕਤੀ ਪ੍ਰਗਟੀ ਤਿਨ ਕੇ ਤਨ ਆਏ॥
ਸੁਧ ਪ੍ਰਬੁਧ ਭਏ ਵਹਿ ਬੇਸੁਧ ਨਾਮ ਖੁਮਾਰਿ ਸੋ ਤੇਜ ਸਵਾਏ॥ ੧੦॥
ਗੋਇ ਦੁਖੀ ਕਰ ਨੀਚਨ ਸੇ ਨਿਤ ਮੀਚ ਕਰੇ ਦੁਸਟਾ ਜਨ ਜਾਇ॥
ਬੀਚ ਸੁਧਾ ਸਰ[3] ਔ ਮੁਕਤੇਸਰ[4] ਵਾ ਸੁਧ ਪੂਰ ਫਰੋਜ ਸਬਾਇ॥
ਗੋ ਬਧ ਕੋਟ ਮਲੇਰ ਬਡਾ ਮਸਤਾਨੇ ਲਖੋਂ ਭਗਤ ਬਲ ਪਾਇ॥
ਹੀਰਾ ਮ੍ਰਿਗਿੰਦ ਵਾ ਲਹਿਣਾ ਸਿੰਘਾਨ ਸੁ ਅਤ੍ਰ ਜੁਗੋ ਜੁਗ ਸੋ ਤਿਸ ਥਾਇ॥ ੧੧॥

---

੧. ਆਕੇ ੨. ਛਕਾਣਾ ੩. ਅੰਮ੍ਰਿਤਸਰ ੪. ਮੁਕਤੀ ਦਾਤਾ

ਬੁੰਗੇ ਅਕਾਲ ਗੁਰੂ ਸੁ ਲਾਲ ਨਿਹਾਲ ਅਕਾਲ ਅਕਾਲ ਜਪੈ ਹੈਂ।।
ਦੇਗ ਸ਼ਹੀਦੀ ਵੈ ਸਿੰਘ ਸ਼ਹੀਦੀ ਅਚੇਂ ਕਹੇਂ ਗੀਦੀ ਕੋ ਕਾਲ ਖਪੈ ਹੈਂ।।
ਲੈਹੇ ਰਸੀਦੀ ਜਮੋਂ ਕੋ ਬਿਈਦੀ[੧] ਕਿ ਪਾਧਰ ਸੀਧੀ ਗੁਰੂ ਪੁਰ ਪੈ ਹੈਂ।।
ਹੋਇ ਤਗੀਦੀ ਜੋ ਬੁਚੜ ਵੀਧੀ ਦਿਖੈ ਚੰਨ ਈਦੀ ਗੁਰੂ ਪੁਛ ਲੈਹੈਂ।। ੧੨।।
ਕੀਨ ਸਲਾਹਿ ਧਰੰਮ ਕੈ ਰਾਹਿ ਜੋ ਸੀਸ ਲਗਾਹਿ ਬਡੋ ਜਸ ਛਾਇ।।
ਯੌਂ ਮਿਲਕੇ ਮਸਤਾਨੇ ਕਿਤੇ ਇਕ ਰੋਜ ਸ੍ਰੀ ਗੁਰ ਕੇ ਢਿਗ ਆਇ।।
ਹੇ ਪ੍ਰਭ ਗੋਇ ਬਿਲਾਪ ਕਰੇਂ ਨਿਤ ਬੁਚੜ ਦੇਵਤ ਦੂਖ ਮਹਾਇ।।
ਸੀਸ ਹਮਾਰੇ ਕਰੋ ਅਰਦਾਸ ਚਹੈਂ ਹਿਤ ਧੇਨ ਮਲੇਛਨ ਘਾਇ।। ੧੩।।
ਤੋ ਅਵਤਾਰ ਗ੍ਰਿਬਨ ਗੋ ਹਿਤ ਰਾਖਨ ਕੋ ਜਗ ਭੀਤਰ ਆਇ।।
ਸ੍ਰੀ ਗੁਰ ਰਾਮ ਮ੍ਰਿਗਿੰਦ ਹਸੇ ਲਖ ਗੋ ਭਜਨਾ ਬਲ ਹੈ ਇਨ ਪਾਇ।।
ਆਨ ਸਕੱਤਿ ਜਗੀ ਇਨ ਕੇ ਮਧ ਦੇਖਤ ਹੈ ਕਲੁ ਕੀ ਖਲਤਾਇ।।
ਆਯੋ ਸਮਾ ਹਮਰੋ ਜਹਿੰ ਟਾਪੂਨ[੨] ਨੇਤ[੩] ਹਰੀ ਮਨ ਭਾਣਾ ਭਲਾਇ।। ੧੪।।
ਤੌਂ ਗੁਰ ਉਤਰ ਦੇਤ ਤਿਨੇ ਕੁਛ ਰੋਜ ਰਹੋ ਚੁਪਕੇ ਇਸ ਭਾਇ।।
ਪਾਪਨ ਕੋ ਤਰੁ[੪] ਇਹ ਉਖਰੇ ਜਿਮ ਪੌਣ ਬਹੇ ਬਨ ਪਾਤ ਪਲਾਇ।।
ਮੋ ਸੁਖ ਔਰ ਤੁਮੇ ਸੁਖ ਹ੍ਵੈ ਭਲ ਭਾਂਤਿ ਦਿਖੋ ਪ੍ਰਭ ਖੇਲ ਸਬਾਇ।।
ਸਿੰਘ ਗਏ ਗੁਰ ਕੇ ਸੁਣ ਬੈਨ ਸੋ ਰਾਤ ਦਿਖਾ ਪੁਨ ਧੈਨ ਬਧਾਇ।। ੧੫।।
ਦੂਸਰ ਰੋਜ ਕਰੀ ਬਿਨਤੀ ਹਮਰੇ ਸਿਰ ਜੋ ਪ੍ਰਭ ਭੇਟ ਚੜਾਇ।।
ਫੇਰ ਗੁਰੂ ਉਸ ਭਾਂਤ ਕਹਜੋ ਕੁਛ ਰੋਜ ਜਰੋ ਹਰਿ ਚੋਜ ਬਨਾਇ।।
ਤੀਸਰ ਬਾਰ ਗਊ ਦੁਖ ਦੇਖ ਪਠਾ ਸਿੰਘ ਏਕ ਸੰਦੇਸ ਬਤਾਇ।।
ਸਾਬਨ ਲਿਆਇ ਕੇ ਬਸਤ੍ਰ ਸਫਾਇ ਕਰੋਂ ਹਮ ਆਜ ਸਵਾਰ ਮਹਾਇ[੫]।। ੧੬।।
ਸੋ ਸਿੰਘ ਜਾਇ ਗੁਰੂ ਢਿਗ ਗਾਇ ਕਿ ਸਾਬਨ ਮਾਂਗਤ ਸਿੰਘ ਮੁਰਾਰੇ।।
ਸ੍ਰੀ ਪ੍ਰਭ ਗੋਇ ਕਿ ਬਸਤ੍ਰ ਧੋਇ ਕਿ ਜੰਞ ਚੜੇ ਕਹੂੰ ਹੋਇ ਤਿਆਰੇ।।
ਬੇਨਤਿ ਕੀਨ ਕਿ ਹਾਂ ਪ੍ਰਭ ਜੀ ਹਨ ਬੁਚੜ ਸੀਵ[੬] ਮਲੇਰ ਦੁਕਾਰੇ।।
ਤੀਆ ਵਰੈ ਮੁਕਤੀ ਮਿਲਕੇ ਸਭ ਹੀਰਾ ਮ੍ਰਿਗਿੰਦ ਤੇ ਆਦਿ ਦੁਲਾਰੇ।। ੧੭।।
ਬੋਲੇ ਗੁਰੂ ਕਹਜੋ ਦੇਹੁ ਸਬੂਨ ਸੁ ਨਾਹਿ ਹਟੋ ਤੁਮ ਮੋਹਿ ਹਟਾਇ।।
ਨਨ੍ਹੀ ਪਨੀਰੀ ਸੁ ਧੀਰ ਕਰੋ ਅਜੂ ਬੁੰਗੇ ਅਕਾਲ ਕਹਾ ਗੁਰ ਜਾਇ।।
ਕਹਾ ਹੀਰਾ ਹਰੀ ਗੁਰ ਨੋਮੇਂ ਕਹੇਂ ਹਿਤ ਗਊਅਨ ਸੀਸ ਦੇਹੁ ਤੁਮ ਲਾਇ।।
ਕੌਤਕ ਦੇਖ ਅਏ ਗੁਰ ਡੇਰੇ ਕਹਿੰ ਫੇਰੋਂ ਨਹੀਂ ਗੁਰ ਨੌਮਿ ਰਜਾਇ।। ੧੮।।
ਕੇਹਰ ਹੀਰਾ ਉਠਾਯੋ ਥਾ ਬੀਰਾ ਭਿ ਬੁੰਗੇ ਅਕਾਲ ਰਹੇ ਚਿਰ ਜੇਤੋ।।
ਪਾਂਚ ਰੁਪਏ ਕੋ ਪ੍ਰਸਾਦ ਕੜਾਹ ਵ ਦੇਗ ਸ਼ਹੀਦੀ ਕਰਾਵਤ ਥੇ ਤੋ।।
ਔਰ ਜੁ ਦਾਮ ਲਗੇ ਜਿਸ ਕਾਮ ਹੁਤੋ ਸਰਦਾਰ ਲਗਾਵਨ ਦੇਤੋ।।
ਤਾਂ ਦਿਨ ਭੀ ਗੁਰ ਕੋ ਰੁਖ ਦੇਖ ਕੈ ਆਪ ਅਰਦਾਸ ਕਿਯੋ ਉਠ ਕੇ ਤੋ।। ੧੯।।

**ਸਵੈਯਾ।।**

ਆਦਿ ਭਗਉਤੀ ਮਨਾਇ ਦੁਆਦਸ ਜੋਤਿ ਗੁਰੂ ਗਣ ਨਾਮ ਸਬਾਇ।।
ਆਪਨ ਸੀਸ ਦੈ ਭੇਟ ਕਹਾ ਹਿਤ ਧੈਨਨ[੭] ਲਾਜ ਗੁਰੂ ਨਿਰਭਾਇ[੮]।।

---

੧. ਬਾਦ　੨. ਟਾਪੂ　੩. ਕੁਦਰਤ ਦੀ ਮਰਜੀ　੪. ਰੁੱਖ
੫. ਵੱਡਾ　੬. ਹੱਦ (ਸੀਮਾਂ)　੭. ਗਊਆਂ　੮. ਨਿਭਾਉਣਾ

ਐਸੇ ਗਜਾਇ ਅਕਾਲ ਚੜੇ ਕਮਰਾਂ ਕਸ ਕੇ ਧਰਮੀ ਸੁਖਦਾਇ॥
ਖੈਂਚ ਲਕੀਰ ਸੁ ਹੀਰਾ ਮ੍ਰਿਗਿੰਦ ਕਹੇ ਹਟਨੋ ਜਿਸ ਸੋ ਹਟ ਜਾਇ॥ ੨੦॥
ਸੋਇ ਲਕੀਰ ਲੰਘੇ ਗੁਰ ਕੋ ਸਿਖ ਹੇਤ ਧਰੰਮ ਜੋ ਸੀਸ ਲਗਾਇ॥
ਦੇਹ ਅਨਿਤ ਸੁ ਨਿਤ ਰਹੇ ਜਸ ਯੌਂ ਗਜਾ[੨] ਕੇ ਸਿੰਘ ਬੈਨ ਅਲਾਇ॥
ਬਿੰਸਤ ਸਾਤ* ਸੁ ਕਾਰ ਲੰਘੇ ਅਰੁ ਸੇਸ ਹਟੇ ਛਤੀਆ ਧਰਕਾਇ॥
ਗਾਜ[੨] ਪਰੇ ਸੋਊ ਸ਼ਹਿਰ ਮਲੇਰ ਇਕ ਰਾਤ ਬਿਖੇ ਦੁਸਟਾਂ ਝਟਕਾਇ॥ ੨੧॥
ਬੇਦ+ ਸੋ ਮਾਘ ਉਨੀ ਸੌ ਅਠਾਈ ਕੋ ਸਿੰਘ ਮਲੇਰ ਕੇ ਬੁਚੜ ਹਾਨੇ॥
ਕਾਨ੍ਹ ਮ੍ਰਿਗਿੰਦ ਕੇ ਗੋਡੇ ਪੈ ਸੀਸ ਟਿਕਾ ਪਵਢੇ[੩] ਸ੍ਰੀ ਗੁਰ ਗੁਨ ਖਾਨੇ॥
ਸਾਇਤ[੪] ਜੌਨ ਮਲੇਛ ਹਨਿਯੋ ਗੁਰ ਭੈਣੀ ਵਿਖੇ ਮੁਖ ਵਾਕ ਬਖਾਨੇ॥
ਲੌ ਅਬ ਸਿੰਘਨ ਜੀਤ ਭਈ ਲੈ ਬੁਚੜ ਮਾਰ ਧਰੰਮ ਰਖਾਨੇ॥ ੨੨॥
ਸਿੰਘ ਗਏ ਜਬ ਹੋਨ ਸ਼ਹੀਦ ਜੋ ਪਾਛੇ ਹੁਤੇ ਤਹਿ ਥਾਣੇਦਾਰਾ॥
ਤਾਕੋ ਦਿਵਾ ਇਤਲਾਇ ਪ੍ਰਭੂ ਕਹਿਓ ਸਿੰਘ ਗਏ ਕੁਛ ਹੋਇ ਅਵਾਰਾ ॥
ਲਾਕਰ ਜੋਰ ਲਵੋ ਤਕੜੇ ਕਰ ਜੇ ਤੁਮਰੋ ਬਲ ਲਾਗਤ ਚਾਰਾ॥
ਈਸ੍ਰੂਰ ਨੇਤ ਬਰੇਤ ਕਰੇ ਜਲ ਥੱਲ ਕਰੇ ਜਲ ਸਿੰਧ ਅਪਾਰਾ॥ ੨੩॥
ਦੀਯੋ ਚੜ੍ਹਾ ਲੁਧਿਆਨੇ ਲਖਾ ਸਿੰਘ ਗੋਰਨ ਪੇ ਇਤਲਾਇ ਇਹ ਦੀਜੈ॥
ਸਿੰਘ ਫਿਰੇਂ ਅਲਬੇਲੇ ਕਿਤੇ ਮਸਤਾਨੇ ਬਿਭੌਂ[੫] ਕਿਛ ਨਾਹਿ ਵਸੀਜੈ॥
ਵੈ ਹਮਰੋ ਕਹਯੋ ਮਾਨਤ ਨਹਿ ਗਰ ਜੋਰ ਤੁਮੇ ਇੰਤਜਾਮ ਕਰੀਜੈ॥
ਧੰਨ ਗੁਰੂ ਜਿਸ ਐਡ ਚਲਿਤ੍ਰ ਮਿਤ੍ਰ ਕੇਤਕ ਆਖ ਭਣੀਜੈ॥ ੨੪॥
ਦੈ ਕਰ ਹਿੰਮਤ ਆਦਿ ਬਿਨਾ[੭] ਢਿਲ ਸਿੰਘਨ ਤੇ ਗੋਇ ਦੋਖੀ ਹਨਾਇ॥
ਫੇਰ ਤਲਾਇ ਦਿਵਾਇ ਦਈ ਜੁ ਭਵਿਖਤ ਕੋ ਸਿੰਘ ਦੁਖ ਨ ਪਾਇ॥
ਆਪ ਸੋ ਭਾਣਾ ਅਕਾਲ ਧਰਾ ਮਨ ਜਾਨ ਬਦੇਸ ਕੋ ਬਿਯੋਤ ਬਨਾਇ॥
ਮੈ ਕੁਰਬਾਨ ਗੁਰੂ ਸੁਖ ਖਾਨਿ ਸੁ ਸਿੰਘ ਧਿਆਨ ਸਦਾ ਜਸ ਗਾਇ॥ ੨੫॥

**ਚੌਪਈ॥**

ਯੌ ਜਬ ਖਬਰ ਇਧਰ ਗੁਰ ਕਰੀ॥ ਉਧਰ ਸੁਣੋ ਜਿਮ ਸਿੰਘਨ ਸਰੀ॥
ਮਾਰ ਮਲੇਛ ਕਰੀ ਭਲ ਚੰਗੀ॥ ਪਰੀ ਹਲਚਲ ਰਾਜ ਫਰੰਗੀ॥ ੨੬॥
ਗੋ ਦੋਖੀਅਨ ਕੋ ਹਨ ਗੁਰ ਪਿਆਰੇ॥ ਮਾਰ ਮਲੇਰ ਅਗ੍ਰ[੬] ਹੋਇ ਤਿਆਰੇ॥
ਢੂੰਡ ਗਦਰ ਭਈ ਹਾਕਮ ਸਾਰੇ॥ ਰੂਪ ਸਿੰਘ ਬਣ ਮਿਲਿਓ ਅਗਾਰੇ॥ ੨੭॥
ਮਾਲਾ ਸੇਤ ਸੀਧਾ ਦਸਤਾਰਾ॥ ਕਾਇਰ ਬੇਖ ਸਿੰਘ ਕਾ ਧਾਰਾ॥
ਸਤਿ ਸ੍ਰੀ ਆਕਾਲ ਗਜਾਇ॥ ਅੰਚਲ[੭] ਗਲ ਕਰ ਜੋੜੇ ਆਇ॥ ੨੮॥
ਮਹਾਰਾਜ ਸਤਿਗੁਰ ਕੀ ਸੰਗਤ॥ ਮੇਰੇ ਗ੍ਰਿਹਿ ਲਾਵੋ ਚਲ ਪੰਗਤ॥
ਅੰਨ ਅਚੋ ਫਿਰ ਜਿਵੈ ਰਜਾਇ॥ ਦੋਹੀ ਗੁਰੂ ਰਾਮ ਸਿੰਘ ਰਾਇ॥ ੨੯॥
ਸਿੰਘਨ ਕੀ ਆਹੀ ਨਹਿ ਮਰਜੀ॥ ਪਰ ਦੋਹੀ ਗੁਰ ਸੁਣ ਗਏ ਢਰ[੮] ਜੀ॥
ਵਲ ਛਲ ਕਰ ਕਪਟੀ ਬਹੁ ਕਹੀ॥ ਕਾਲ ਕਲਮ[੯] ਸਿੰਘਨ ਸਿਰ ਬਹੀ॥ ੩੦॥

---

੧. ਹਾਥੀ ੨. ਗੱਜਣਾ ੩. ਪੈਣਾ ੪. ਸਮਾਂ (ਵੇਲਾ)) ੫. ਨਿਡਰ
੬. ਅੱਗੇ ੭. ਕਪੜਾ ੮. ਢਲ ਜਾਣਾ ੯. ਮੌਤ ਦੀ ਕਲਮ

*੨੦ ੭=੧੪੦ +ਚਾਰ (੪)

ਕੌਣ ਮਿਟਾਇ ਗੁਰੂ ਪ੍ਰਭ ਭਾਣਾ।। ਦਸਮ ਗੁਰੂ ਥਾ ਆਪ ਬਖਾਨਾ।।
ਅਸੀ ਸੀਸ ਲਗੈਂ ਗੇ ਜਬੈ।। ਪਰਗਟ ਬਢੇ ਖਾਲਸਾ ਤਬੈ।। ੩੧।।
ਯਾਂਤੇ ਲਿਖੀ ਨੇਤ ਜਿਵ ਭਾਈ।। ਬਡਿਅਨ ਕੇ ਸਿਰ ਭਾਵੀ ਆਈ।।
ਭਾਵੀ ਵਸ ਫਿਰੇਂ ਅਵਤਾਰਾ।। ਭਾਵੀ ਵਸ ਭਗਤ ਮਹਿ ਪਾਰਾ।। ੩੨।।
ਰਾਮ ਚਲੇ ਭਾਵੀ ਵਸ ਬਨਸੋ।। ਮੋਹਨ ਹਾਰਿ ਖੜਗ ਸਿੰਘ ਧਨਸੋ।।
ਭਾਵੀ ਵਸ ਆਦਿ ਗੁਰ ਫਿਰੇ।। ਕੋਟਿ ਜਨਾਂ ਕੇ ਪਾਤਕ[1] ਹਰੇ।। ੩੩।।
ਪੰਚਮ ਅਸਟ ਨੌਮ ਗੁਰ ਸੀਸਾ।। ਨੰਗੇ ਚਰਨ ਏਕਲ ਦਸਮੀਸਾ।।
ਭਾਵੀ ਵਸ ਹਨੇ ਖਾਂ ਜਾਦੇ।। ਸੀਸ ਦਿਯੋ ਚਹੁ ਸਾਹਿਬਜਾਦੇ।। ੩੪।।
ਕੁਲ ਕੁਲ ਜਾਦੋ ਭਾਵੀ ਹਾਨੀ।। ਪਾਂਡੋ ਬਿਪਤਾ ਝਾਗੀ ਜਾਨੀ।।
ਇੰਦ ਸਹਸ ਭਗ ਭਾਵੀ ਕੀਨਾ।। ਲੰਕੇਸੁਰ[2] ਸੁਤ ਬਿਤ[3] ਬਲ ਹੀਨਾ।। ੩੫।।
ਕੀਨੇ ਭਾਵੀ ਨ੍ਰਿਪ ਕੰਗਾਲ।। ਦੀਨ ਕੀਏ ਚੌਦਸ ਛਿਤਪਾਲ।।
ਔ ਰਾਜਨ ਭਾਵੀ ਕੰਨ ਫਾਰੇ।। ਮਾਂਗਤ ਭਿਛਿਆ ਦਰ ਦਰ ਸਾਰੇ।। ੩੬।।
ਮਾਰੇ ਭਾਵੀ ਪੀਰ ਪੈਕੰਬਰ।। ਛੋਡ ਚਲੇ ਜੇ ਕੀਏ ਅਡੰਬਰ।।
ਕਾਮ ਕੀਜਾ ਭਾਵੀ ਜੋ ਚਾਹੇ।। ਪ੍ਰੇਰ ਬੁਧਿ ਤਿਤ ਹੀ ਮਨ ਲਾਏ।। ੩੭।।
ਠਾਰਾਂ ਕੁਸਟ ਕੀਯੋ ਜਨਮੇਜਾ।। ਵਿਆਸ ਖਾਸ ਸੁਧ ਦੀ ਪੈਹਲੇ ਜਾ।।
ਕੀਆ ਕੈਦ ਭਾਵੀ ਬਹੁ ਬਲੀਆਂ।। ਸੁਲੇਮਾਨ[4] ਕਖ ਮੇਲੇ ਗਲੀਆਂ।। ੩੮।।
ਯੂਸਫ ਖੂਹ ਬਜਾਰ ਵਿਕਾਣਾ।। ਐਸਾ ਬਲ ਭਾਵੀ ਪ੍ਰਭ ਭਾਣਾ।।
ਭਾਵੀ ਜਬੈ ਬਜਾਵੇ ਡੰਕੇ।। ਊਠ ਸਿਧਾਵੈਂ ਤਤ ਬਹੁ ਬੰਕੇ[5]।। ੩੯।।
ਕੌਣ ਕੌਣ ਕੀ ਗਿਨਤੀ ਕਰੀਏ।। ਦੀਸੇ ਜੋ ਭਾਵੀ ਅਨੁਸਰੀਏ।।
ਤੀਨ ਲੋਕ ਭਾਵੀ ਦ੍ਰਿਸਟਾਵੈ।। ਸੁਰ ਨਰ ਸੇਸ ਸ੍ਰਿਸਟਿ ਕਰਤਾਵੈ।। ੪੦।।
ਗਗਨ ਧਰਨ ਜਲ ਤੇਜ ਸਮੀਰਾ[6]।। ਆਦਿਤ[7] ਸਸਿ ਤਾਰੇ ਸਿੰਧ ਖੀਰਾ।।
ਬਨ ਪਰਬਤ ਤ੍ਰਿਣ ਜੋ ਜੀਅ ਜੰਤਾ।। ਭਾਵੀ ਕੋ ਸਭ ਖੇਲ ਦਿਖੰਤਾ।। ੪੧।।
ਵਾਹਿ ਅਕਾਲ ਗੁਰੂ ਧੰਨ ਭਾਵੀ।। ਸਾਚੇ ਸਾਚੀ ਬਣਤ ਬਣਾਵੀ।
ਐਸੀ ਭਾਵੀ ਸਿਖਨ ਪ੍ਰੇਰਾ।। ਮਾਨ ਲੀਆ ਗੁਰ ਨਾਮ ਬਡੇਰਾ।। ੪੨।।
ਕਿਲੇ ਬੀਚ ਪਾਪੀ ਲੇ ਜਾਇ।। ਪਾਟ ਕੁਫਲ ਜੋੜੇ ਤਕੜਾਇ[8]।।
ਗੁਰੂ ਰਾਮ ਸਿੰਘ ਤਿਨੋ ਜਨਾਈ। ਸੀਸ ਦਿਵੈ ਆਗਿਆ ਹਰਿ ਰਾਈ।। ੪੩।।
ਸਿੰਘਨ ਤਬ ਨਿਸਚੇ ਕਰ ਲੀਨਾ।। ਉਰ ਧਰ ਧਿਆਨ ਗੁਰੂ ਪ੍ਰਬੀਨਾ।।
ਬੈਠੇ ਅਚਲ ਲਗੇ ਹਰਿ ਧਿਆਵਨ।। ਚਾਰ ਅਖਰ ਮੰਤ੍ਰ ਮੁਖ ਪਾਵਨ।। ੪੪।।
ਚੌਪ[9] ਚੜੀ ਨਿਰਭੈ ਗੁਰ ਕੀਆ।। ਦ੍ਰਿੜ ਗਿਆਨੀ ਇਸਥਿਤ ਜਿਮ ਹੀਆ।।
ਭਲੋ ਭਾਗ ਹਮ ਧਰਮ ਸਹੇਤਾ।। ਸੀਸ ਦਿਵੈਂ ਹਮ ਗੁਰੂ ਨਿਕੇਤਾ[10]।। ੪੫।।
ਆਤਮ ਜਨਮ ਮਰਨ ਸੋ ਨਿਆਰਾ।। ਇਹ ਤਨ ਸਭ ਕਾ ਬਿਨਸਨ ਹਾਰਾ।।
ਕੋਟਿ ਬਰਸ ਜੀਵੇ ਭੀ ਮਰਨਾ।। ਇਹ ਪਰ ਕਿਆ ਭਰਵਾਸਾ ਕਰਨਾ।। ੪੬।।
ਦੀਸੈ ਜੋ ਸਭ ਤਿਲਕਨ ਬਾਜੀ।। ਕੋ ਇਸਥਿਰ ਤਨ ਰਹੇ ਨ ਧਰਾ ਜੀ।।
ਭਗਤ ਔਤਾਰ ਗਏ ਨ੍ਰਿਪ ਸੋਇ। ਜਾਕੇ ਰਥ ਗੈਲੋ ਸਿੰਧ ਹੋਇ।। ੪੭।।

---

੧. ਪਾਪੀ ੨. ਰਾਵਣ ੩. ਧਨ ੪. ਮੁਸਲਮਾਨ ਬਾਦਸ਼ਾਹ
੫. ਸੁਹਣੇ ੬. ਹਵਾ ੭. ਸੂਰਜ
੮. ਦਰਵਾਜੇ ਬੰਦ ਕਰ ਕੇ ਤਕੜੇ ਜੰਦਰੇ ਲਗਾ ਦਿੱਤੇ ੯. ਖੁਸ਼ੀ (ਚਾਅ) ੧੦. ਘਰ

ਯੋਗੀ ਰਿਖੀ ਮੁਨੀ ਤਪ ਧਾਰੀ॥ ਕਾਲ ਕਲਾ ਕਿਨਹੂੰ ਨਹਿ ਟਾਰੀ॥
ਕਾਲ ਖਪਾਯਾ ਐਸੇ ਬਲੀਆਂ॥ ਬਾਂਕੇ ਬਨਰੇ[1] ਟਹਿਲਤ ਗਲੀਆਂ॥ ੪੮॥
ਕਾਲ ਦਬਾਏ ਭਏ ਚੁਪਾਤੇ॥ ਥੇ ਜੋ ਆਪ ਖੁਦਾਇ ਕਹਾਤੇ॥
ਅੰਤ ਕਾਲ ਕਿਯੋ ਸਭ ਕਾ ਅੰਤ॥ ਜੇਤੇ ਗਿਰ ਬਨ ਤਿਨ ਜੀਅ ਜੰਤ॥ ੪੯॥
ਤੀਨੋ ਭੌਣ ਮ੍ਰਿਤੂ ਕੋ ਗ੍ਰਾਸ॥ ਏਕ ਅਕਾਲ ਅਚਲ ਅਬਿਨਾਸ॥
ਤਾਂਤੇ ਤੁੱਛ ਜਿੰਦਗੀ ਕਾਰਨ॥ ਕਾਹੇ ਕਰੇਂ ਧਰਮ ਹਮ ਹਾਰਨ॥ ੫੦॥
ਪੰਚਮ੍ਹ ਅਸਟ ਨੌਮ ਗੁਰ ਤਾਤ॥ ਸੀਸ ਦਿਯੋ ਹਿਤ ਧਰਮ ਸੁਹਾਤ॥
ਕੇਤੇ ਸਿੰਘ ਹਠੀ ਸਿਰ ਦੈ ਕੇ॥ ਪੀਛੇ ਗਏ ਧਰਮ ਨਿਜ ਲੈ ਕੇ॥ ੫੧॥
ਐਸਾ ਧਰਮ ਪਦਾਰਥ ਪਿਆਰਾ॥ ਸੀਸ ਦਿਯੋ ਤਿਨ ਸਿਦਕ ਨ ਟਾਰਾ॥
ਗ੍ਰੰਥ ਸਾਹਿਬ ਮੋਂ ਲਿਖੀ ਤਰੀਦ॥ ਜਨਮ ਮਰਨ ਕੀ ਧਰਮ ਰਸੀਦ॥ ੫੨॥

**ਗੁਰਵਾਕ**

ਸੰਤ ਕਾ ਮਾਰਗ ਧਰਮ ਕੀ ਪੌੜੀ ਕੋ ਵਡਭਾਗੀ ਪਾਏ॥

**ਪੁਨਾ**

ਧਰਮ ਕਰਮ ਪੂਰੇ ਸਤਿਗੁਰ ਪਾਈ ਹੈ॥

**ਸ੍ਰੁਤੀ ਪਰਮਾਣ**

ਧਰਮ: ਸਰਵ ਸੁਖਾ ਕੋ ਹਿਤ ਕਰੋ ਧਰਮੰ ਬੁਧਾ ਸੁ ਚਿਨਵਤੇ॥
-ਐਸੇ ਬਹੁਤ ਬਚਨ ਚਿਤ ਗੁਨਕੈ॥ ਬੈਠ ਧਿਆਨ ਧਾਰ ਬਪੁ ਮੁਨਕੈ[2]॥
ਸਤਿਗੁਰ ਬਖਸਾ ਮੁਕਤੀ ਪਾਧਰ॥ ਆਵਾ ਗਉਣ ਮਿਟਾਇ ਬਹਾਦਰ। ੫੩॥
ਤ੍ਰਾਸ[3] ਮਿਟੇ ਇਤ ਉਤ ਕੇ ਸਾਰੇ॥ ਗੁਰੂ ਦਿਖਾਏ ਮੁਕਤਿ ਦੁਆਰੇ॥
ਭਗਤਿ ਉਦਾਸ ਸੂਰਮੇ ਧਰਮੀ॥ ਇਨ ਬਿਨ ਸਰਬ ਕੀਟ[4] ਲਖ ਵਰਨੀ॥ ੫੪॥
ਐਸੀ ਗਿਨ ਮਨ ਗੁਰ ਕੇ ਪਿਆਰੇ॥ ਬ੍ਰਿਤੀ ਟਿਕਾ ਮਸਤਾਨੇ ਸਾਰੇ॥
ਥੇ ਮਸਤਾਨੇ ਅਸਲੀ ਦਾਨੇ॥ ਗੋ ਗ੍ਰੀਬ ਕੇ ਰੱਖਕ ਜਾਨੇ॥ ੫੫॥
ਪਿੰਡ ਹੰਢਿਆਏ ਕੀ ਜੁਗਾ[5] ਮਾਈ॥ ਸੰਗ ਨਿਹੰਗਨੀਆਂ ਥੀ ਵਾਹੀ॥
ਸਭ ਵਥ ਘਰ ਕੀ ਵੇਚ ਵਟਾਇ॥ ਗੁਰਦੁਆਰੇ ਪਹਿਲੇ ਪਹੁੰਚਾਇ॥ ੫੫॥
ਪਤਿ ਨਿਜ ਨਿਜ ਸੰਗ ਹੋਨ ਸ਼ਹੀਦ॥ ਆਈਆਂ ਜਮ ਕੀ ਫਾੜ ਰਸੀਦ॥
ਸ੍ਰੀ ਗੁਰ ਸਭ ਪਤਿ ਦਰਸਨ ਦੀਆ॥ ਉਧਰ ਸੁਨੋ ਜਿਮ ਦੁਸਟਨ ਕੀਆ॥ ੫੬॥
ਪੀਛੇ ਭੇਜ ਖਬਰ ਮਤਿ ਮੰਦੇ॥ ਫੌਜ ਸਦਾਈ ਪਾਪੀ ਗੰਦੇ॥
ਹੀਰਾ ਸਿੰਘ ਲਹਿਣਾ ਸਿੰਘ ਸਾਰੇ॥ ਕਾਬੂ ਕੀਨ ਪਕੜ ਮਤਿ ਮਾਰੇ॥ ੫੭॥
ਲੈ ਗਏ ਹੁਕਮ ਜਿਵੇ ਕਰਤਾਰਾ॥ ਸਿੰਘਨ ਪ੍ਰਤਿ ਤਬ ਬੈਨ ਉਚਾਰਾ॥
ਤੋਪ ਧਰੀ, ਕਹਿ 'ਦੀਜੇ ਪੀਠਾ॥' ਗੁਰੂ ਰਾਮ ਸਿੰਘ ਹੁਤੇ ਬਸੀਠਾ[6]॥ ੫੮॥
ਥੇ ਪਕੜੀਜੇ ਜਿਸਕੇ ਨਾਮ॥ ਨਾਹਿ ਤ ਕਰਤ ਬੁਚੜ ਕਤਲਾਮ॥
ਚਾਰਾ ਲਗੋ ਨ ਛੋੜਤ ਕੋਈ॥ ਪਹੁੰਚਤ ਜਾਇ ਜਹਾਂ ਸਿੰਘ ਸੋਈ॥ ੫੯॥

---

੧. ਬਣ ਕੇ  ੨. ਚੁੱਪ ਕਰਕੇ  ੩. ਡਰ
੪. ਕੀੜੇ  ੫. ਦੋ  ੬. ਵਿਚੋਲਾ

ਗੁਰੂ ਰਾਮ ਸਿੰਘ ਪਹੁੰਚੇ ਤਤ ਛਿਨ।। ਪਿਆਰੇ ਜਾਨ ਨਿਹਾਲ ਕੀਏ ਜਿਨ।।
ਗਾਜੇ ਸਿੰਘ ਸਿੰਘ ਸਮ ਬਾਣੀ।। ਤਿਨ ਦੁਸ਼ਟਨ ਕੋ ਐਸ ਬਖਾਣੀ।। ੬੦।।
ਸੁਣੋ ਨੀਚ ਗੋ ਦੀਨਨ ਹਰਤੇ।। ਟੇਢੇ ਸਾਂਪ ਮੰਦ ਖਲ[1] ਖਰ[2] ਤੇ।।
ਪਾਨ ਕਰੇ ਜਾਕੋਂ ਦੁਧ ਦਧਿ[3] ਜੇ।। ਖੋਟੀ ਦਸਾ ਮਰੈਗੋ ਬਧ ਜੇ।। ੬੧।।
ਮਾਤਾ ਸਮ ਪੀਵੋ ਜਿਨ ਖੀਰਾ[4]।। ਤਾਕੋ ਹਨੋ ਦੇਤ ਬਹੁ ਪੀਰਾ।।
ਮਾਤ ਪਿਤਾ ਮਾਰੇ ਕੋ ਪਾਪ।। ਹੋਵੈ ਸਮ ਯਾਂਕੇ ਸੰਤਾਪ।। ੬੨।।
ਬੀਚੇ ਤਾਕੇ ਖੋਦਤ ਧਰ ਜਾ।। ਅੰਨ ਅਚੇ ਹੈ ਰਾਜਾ ਪਰਜਾ।
ਤਾਕੋ ਬਧਤੇ ਲਾਜ ਨ ਐਹੈ।। ਕੁਛ ਦਿਨ ਕੋ ਥਾਰੋ ਖੈ ਹ੍ਹੈ[5]।। ੬੩।।
ਸਾਖੀ ਹਮਰੇ ਹੈਂ ਗੁਰ ਪਿਆਰੇ।। ਦੇਖ ਖਰੇ ਸੋ ਨਿਕਟ ਹਮਾਰੇ।।
ਪੀਠ ਦਿਵੈਂ ਨਹਿ ਕਾਇਰ ਕੂੜੇ।। ਸਨਮੁਖ ਮੁਖ ਮਰਹਿਗੇ ਮੂੜੇ।। ੬੪।।
ਦੇਵੈ ਪੀਠ ਨ ਜਬ ਲਗ ਪ੍ਰਾਨ।। ਗੁਰੂ ਹਕਾਰੈ[6] ਬੀਚ ਦਿਵਾਨ।।
ਯਾਂ ਬਿਧ ਏਕ ਸਿੰਘ* ਜੁਗ ਮਾਈ।। ਛੋਰ ਤਿਨੋ ਕੋ ਦੀਓ ਗਾਈ।। ੬੫।।
ਦੌਰ ਸਿੰਘਨੀਆਂ ਕਰੀ ਪੁਕਾਰ।। ਜਾਣਾ ਹਮ ਗੁਰ ਕੇ ਦਰਬਾਰ।।
ਪਰ ਨਹਿ ਤਿਨ ਕੋ ਦੀਓ ਉਡਾਈ।। ਪਾਛੇ ਤਿਨ ਇਹ ਗਾਥ ਅਲਾਈ।। ੬੬।।
ਤਿਸ ਸਿੰਘ ਕੋ ਬਹੁ ਬਾਰੀ ਹੋਰਾ।। ਊਚੀ ਤੋਪ ਨੀਵਾ ਤਨ ਤੋਰਾ।।
ਕੋ ਨਾਰੀ ਤੁਮ ਖੂਨ ਗੁਜਾਰਾ।। ਕੀਜੈ ਜਿੰਦਹਿ ਮੌਜ ਬਹਾਰਾ।। ੬੮।।
ਤਿਸੀ ਸਿੰਘ ਨੇ ਫੇਮ ਉਠਾਈ। ਊਪਰ ਚੜ ਕਰ ਦੇਹ ਵਧਾਈ।।
ਮੈਹੂੰ ਊਚਾ ਤੋਪ ਨਿਵੇਰੀ[7]।। ਸਾਥ ਚਲਾ ਮਮ ਕਰੋ ਨ ਡੇਰੀ।। ੬੯।।
ਸਤਿਗੁਰ ਬੋਹਿਥ ਕਰਾ ਤਿਆਰ।। ਮੈ ਭੀ ਹੋਣਾ ਤਿਨ ਸੰਗ ਪਾਰ।।
ਸਿੰਘ ਕੇ ਸਨਮੁਖ ਤੋਪ ਚਲਾਈ।। ਢੂੰਢ ਥਕੇ ਦੇਹ ਹਾਥ ਨ ਆਈ।। ੭੦।।
ਸਿੰਘ ਧੰਨ ਵੈ ਮਾਈ ਬਾਲ।। ਮਾਨਯੋ ਭਾਣਾ ਗੁਰੂ ਅਕਾਲ।।
ਯਾ ਬਿਧਿ ਖੇਲ ਸ੍ਰੀ ਗੁਨ ਕੀਨਾ।। ਅਸੀ ਸਿੰਘਨ ਨੇ ਸਿਰ ਦੀਨਾ।। ੭੧।।
ਅੰਮ੍ਰਿਤਸਰ ਜੋ ਬੁਚੜ ਹਾਨੇ।। ਸਿੰਘ ਛਪੇ ਅਨ ਲੋਗ ਫੜਾਨੇ।।
ਗੋਰੇ ਦੇਨ ਲਗੇ ਦੁਖ ਤਾਕੋ।। ਗਏ ਸਿੰਘ ਗੁਰ ਕਹਯੋ ਤਾਕੋ।। ੭੨।।
ਮਾਰੇ ਤੁਮ ਪਾਵੈ ਦੁਖ ਔਰਾ।। ਸੀਸ ਧਰਮ ਹਿਤ ਕਰੋ ਨ ਝੋਰਾ।।
ਛਪੋ ਨਾਹਿ ਅਬ ਜਾਵੋ ਸੀਧੇ।। ਸੀਸ ਦਿਜੈ ਪ੍ਰੇਮਾ ਰਸ ਬੀਧੇ[8]।। ੭੩।।
ਗਾਇ ਛੁਡਾ ਕਰ ਦੀਨ ਦੁਖਾਵੋ।। ਕੈ ਬਿਧਿ ਧਰਮੀ ਸਿੰਘ ਸਦਾਵੋ।।
ਯੌ ਗੁਰ ਕੇ ਬਚ ਸੁਣ ਤੇ ਸਾਰ।। ਸਿੰਘ ਗਏ ਪਹਿਲੇ ਦਰਬਾਰ।। ੭੪।।
ਪਾਨ ਇਸ਼ਨਾਨ ਭੇਟ ਪ੍ਰਸਾਦ।। ਦੈ ਕਰ ਕੀਆ ਸ੍ਰੀ ਗੁਰ ਯਾਦ।।
ਪਹੁਤੇ ਬੀਰ ਰਸੀ ਗੁਰ ਪਿਆਰੇ।। ਲੋਗ ਫੜੇ ਹਾਕਮ ਜਹਾਂ ਸਾਰੇ।। ੭੫।।
ਊਚੇ ਧੁਨੀ ਬੋਲ ਜੈਕਾਰੇ।। ਪੂਛਾ ਕਿਉ ਮਾਰੇ ਜਨ ਸਾਰੇ।।
ਗੋ ਦੋਖੀ ਸਭ ਹਮ ਨੇ ਹਨੇ[9]।। ਬੇ-ਗੁਨਾਹ ਮਾਰੋ ਇਨ ਜਨੇ।। ੭੬।।
ਸੋ ਸਿੰਘਨ ਛੁਡਵਾਏ ਸਾਰੇ।। ਸੀਸ ਦੀਏ ਗੁਰ ਆਗਿਆ ਪਾਰੇ।।
ਸ੍ਰੋਤ ਬਿਖੈ ਮਮ ਐਸੀ ਹੋਈ।। ਲਿਖੀ ਗੁਰੂ ਗਤਿ ਜਾਣੈ ਸੋਈ।। ੭੭।।

---

੧. ਮੂਰਖ ੨. ਖੋਤੇ ੩. ਦਹੀਂ ੪. ਦੁੱਧ
੫. ਨਾਸ ਹੋਣਾ ੬. ਬੁਲਾਏ ੭. ਨੀਵੀਂ ੮. ਵਿੰਨ੍ਹੇ ਹੋਏ ੯. ਮਾਰੇ

*ਇਹ ਸਿੰਘ ਸੰਤ ਵਰਿਆਮ ਸਿੰਘ ਜੀ ਮਹਾਰਾਜ (ਫੀਰੋਜ਼ ਪੁਰ) ਦੇ ਸਨ ਅਤੇ ਮਾਈ ਇੰਦ੍ਰ ਕੌਰ (ਹੰਢਾਯਾ) ਤੇ ਮਾਈ ਖੇਮ ਕੌਰ (ਰੜ) ਰਿ: ਪਟਿਆਲਾ ਦੀਆਂ ਸਨ।

**ਦੋਹਰਾ॥**

ਮੈ ਬਲਿਹਾਰੀ ਤਿਨੋਂ ਕੇ ਹੇਤ ਧਰਮ ਜਿਨ ਜਾਇ॥
ਸੀਸ ਦਿਯੇ ਸੀ ਨਾ ਕਰੀ ਸਿਖੀ ਸਿਦਕ ਨਿਭਾਇ॥ ੭੮॥

**ਚੌਪਈ॥**

ਸਿਖੀ ਤਿਖੀ ਤੇਗ ਦੁਧਾਰੀ॥ ਸੂਰਾ ਧਰੇ ਕੋਇ ਬਲ ਭਾਰੀ॥
ਖੇਤ ਧਰਮ ਕੇ ਵੜ ਕਰ ਜੋਇ॥ ਬੇ ਸੁਧ ਇੰਦ੍ਰੇ ਮਨ ਤਨ ਖੋਇ॥ ੭੯॥
ਸਿਖੀ ਕੋਰੀ ਸਖਤ ਕਸੀਸ॥ ਸਹੇ ਸੋਇ ਜਿਸ ਕਿਰਪਾ ਈਸ[1]॥
ਬਿਨ ਸਿਖੀ ਪੁਤ੍ਰਨ ਕੋ ਗਾਦੀ॥ ਦੀਨੀ ਨਹਿ ਸ੍ਰੀ ਗੁਰ ਅਹਿਲਾਦੀ॥ ੮੦॥
ਦੂਸਰ ਤੀਸਰ ਗੁਰ ਰਿਦ ਧਾਰ॥ ਗੁਰ ਪਦਵੀ ਗਾਦੀ ਲਈ ਸਾਰ॥
ਪੁਨ ਸਿਖੀ ਜਿਨ ਮਨੋਂ ਭੁਲਾਈ॥ ਬੜੇ ਰਹੇ ਛੋਟਿਨ ਗੁਰਿਆਈ॥ ੮੧॥
ਸ੍ਰੀ ਗੁਰ ਦਸਵੇਂ ਹੇਤ ਪ੍ਰੀਖਨ॥ ਇਕ ਦਿਨ ਖੜਗ ਖੈਚ ਕਰ ਤੀਖਨ॥
ਕਹਾ ਸੀਸ ਦੇਵੇ ਮੁਹਿ ਭਾਈ॥ ਪਾਂਚ ਰਹੇ ਅਨ ਗਏ ਪਲਾਈ॥ ੮੨॥
ਦੇਖ ਖੜਗ ਜੋ ਸੀਧੇ ਆਏ॥ ਸਿਖੀ ਮਜੇ ਤਿਨੋਂ ਨੇ ਪਾਏ॥
ਸਿਖੀ ਰਾਮ ਕ੍ਰਿਸਨ ਦ੍ਰਿੜ ਧਰੀ॥ ਗੁਰ ਕੀ ਸੀਖ ਉਲੰਘ ਨ ਕਰੀ॥ ੮੩॥
ਸਿਖੀ ਧਾਰੀ ਭਗਤ ਕਬੀਰ॥ ਨਾਮਦੇਵ ਰਵਿਦਾਸ ਸੁ ਧੀਰ॥
ਬਿਨ ਸਿਖੀ ਸਤੀ ਸੁਤ ਗਾਲੀ॥ ਸਿਰ ਪਰ ਜੂਠ ਸਹੀ ਕੈ ਸਾਲੀ॥ ੮੪॥
ਸਿਖੀ ਬੋਹਿਥ[2] ਪਰ ਜੋ ਚੜੇ॥ ਭੈਂ ਸਾਗਰ ਤੇ ਸਹਿਜੇ ਤਰੇ॥
ਸਿਖੀ ਬ੍ਰਹਮ ਗਜਾਨ ਕੋ ਦੁਆਰਾ॥ ਸਿਖੀ ਹੈ ਅਭੇਦ ਕਰਤਾਰਾ॥ ੮੫॥
ਤ੍ਰੈ ਲੋਕ ਸਿਖੀ ਕੇ ਤਾਲਕ॥ ਸਿਖੀ ਮੋ ਮਤ ਕਰੀਏ ਆਲਕ[3]॥
ਸਿਖੀ ਲਾਲ ਅਮੋਲਕ ਸੁੰਦਰ॥ ਕੋ ਵਡਭਾਗੀ ਪਾਏ ਨਰਿੰਦਰ॥ ੮੬॥
ਸਿਖੀ ਕਲਪਤਰੂ[4] ਚਿੰਤਾ ਮਨਿ॥ ਮਨ ਇਛੇ ਫਲ ਪਾਏ ਸਿਖ ਜਨ॥
ਸਿਖੀ ਚੰਦ ਚੰਦਨੋ ਠੰਢੀ॥ ਸਿਖੀ ਜਾਗੇ ਜੋਤਿ ਅਖੰਡੀ॥ ੮੭॥
ਸਿਖੀ ਹੈ ਗੁਲਜ਼ਾਰ ਗੁਲਾਬ॥ ਕਾਂਟੇ ਹੈਂ ਪਰ ਫੂਲ ਸੁਹਾਬ[5]॥
ਸਿਖੀ ਲਖੋ ਈਖ ਕਾ ਬੂਟਾ॥ ਬਹੁ ਦੁਖ ਸਹੇ ਸਰਬ ਕੋ ਝੂਟਾ॥ ੮੮॥
ਸਿਖੀ ਜੋਤਿ ਅੰਧੇਰਾ ਟਾਲੇ॥ ਉਤਮ ਜਨ ਸਿਖੀ ਜਿਤ ਭਾਲੇ॥
ਸਿਖੀ ਪਦ ਊਚਨ ਤੇ ਊਚਾ॥ ਸਿਖੀ ਪਦ ਸੂਚਨ ਤੇ ਸੂਚਾ॥ ੮੯॥
ਸਿਖੀ ਬਿਰਛ ਖਜੂਰੀ ਤੂਲ॥ ਫਲ ਅੰਮ੍ਰਿਤ ਚੜਨਾ ਜਿੰਦ ਹੂਲ[6]॥
ਸਿਖੀ ਲਖੋ ਸੀਸ ਕੀ ਬਾਜੀ॥ ਸਿਰ ਦੇ ਮਿਲੇ ਭਿ ਰਹੀਏ ਰਾਜੀ॥ ੯੦॥
ਸਿਖੀ ਗੁਰ ਪਰਮੇਸਰ ਭਾਣਾ॥ ਮਾਨੈ ਰਹੈ ਅਡੋਲ ਸਿਆਣਾ॥
ਸਿਖੀ ਕਸਤੂਰੀ ਕਾ ਨਾਪਾ॥ ਪਾਵੇ ਮਿਟੇ ਪਿਆਸ ਤਨ ਤਾਪਾ[7]॥ ੯੧॥
ਸਿੱਖ ਨਾਮ ਹਮ ਨੇ ਧਰਵਾਯਾ॥ ਸੁਾਦ ਅਨੰਦ ਸਿਖੀ ਕਹਾਂ ਪਾਯਾ॥
ਸੁਤ ਬਿਤ[8] ਨਾਰੀ ਕੇ ਹਮ ਸਿਖ॥ ਰੀਸ ਕਰੇਂ ਗੁਰ ਸਿਖਨ ਦਿਖ॥ ੯੨॥
ਤਨ ਮਨ ਧਨ ਸੇ ਸਿਖੀ ਪਰੇ॥ ਮੰਝ ਵਾਂਗ ਮਨਕੋ ਮੁੰਢ ਕਰੇ॥
ਸਰਬ ਕੁਟੰਬ ਸੁਾਦ ਕੋ ਪੇਲ॥ ਦੇਖੇ ਗੁਰ ਸਿਖੀ ਕਾ ਖੇਲ॥ ੯੩॥

---

੧. ਮਾਲਕ ੨. ਜਹਾਜ ੩. ਆਲਸ ੪. ਕਲਪ ਬ੍ਰਿਛ
੫. ਸੋਭਾਇਮਾਨ ੬. ਜਿੰਦ ਵਾਰ ਕੇ ੭. ਗਰਮੀ ੮. ਧਨ

ਕਾਮ ਕਰੋਧ ਆਦਿਕ ਹੋਇ ਸਾਂਤ॥ ਪਦਵੀ ਊਤਮ ਪਾਇ ਮਹਾਂਤ॥
ਜੀਵਨ ਮੁਕਤਿ ਤ੍ਰਿਲੋਕੀ ਪੂਜਾ॥ ਸਿਖੀ ਸਮ ਮਗ ਸੂਦ ਨ ਦੂਜਾ॥ ੯੪॥
ਨੌ ਨਿਧਿ ਰਿਧਿ ਸਿਧਿ ਕੀ ਦਾਤੀ॥ ਪਾਈ ਜਿਨ ਤਿਨ ਕੀਮਤ ਜਾਤੀ॥
ਲੋਹ ਮਨੂਰਾ[1] ਜਿਉਂ ਪਾਰਸ ਛੋਹਤ॥ ਸੁਧ ਹੁਵੈ ਸਭ ਕੋ ਮਨ ਮੋਹਤ॥ ੯੫॥
ਮਾਂਗੋਂ ਗੁਰ ਸਿਖਨ ਸੇ ਹਰਦਮ॥ ਸਿਖੀ ਦਾਨ ਭਜਨ ਪ੍ਰਭ ਬੇਗਮ॥
ਸਿਖੀ ਧੰਨ ਧੰਨ ਜਿਨ ਧਾਰੀ॥ ਐਸੀ ਸਿਖੀ ਕੀਨ ਪਿਆਰੀ॥ ੯੬॥
ਸੀਸ ਧਰਮ ਹਿਤ ਦੈ ਅਵਤੰਸੇ[2]॥ ਸਚ ਖੰਡ ਸੋ ਗਏ ਨਿਸੰਸੇ॥
ਮੈ ਬਲਿਹਾਰੀ ਸਦਕੇ ਵਾਰੇ॥ ਆਗਿਆ ਮੰਨ ਗੁਰ ਧਰਮ ਨ ਹਾਰੇ॥ ੯੭॥

**ਦੋਹਰਾ॥**

ਮੂਲ ਸੁਖਾਂ ਕਾ ਧਰਮ ਹੈ ਧਰਮੀਓਂ ਕੀ ਜੈਕਾਰ॥
ਪੰਥ ਧਰਮ ਸੁਧ ਕਰਨ ਹਿਤ ਗੁਰ ਧਾਰਤ ਅਵਤਾਰ॥ ੯੮॥
ਚੋਜ ਲਖਾਏ ਗੁਰਮੁਖਾਂ ਮਨਮੁਖ ਤਰਕ ਕਰੇਨ॥
ਆਹਿ ਅਨਾਦੀ ਬਾਤ ਇਹ ਵਰ ਸਰਾਪ ਜੁਗ ਲੈਨ॥ ੯੯॥
ਹੀਰਾ ਤਨ ਹੀਰੇ ਸਫਟ[3] ਲਹਿਣੇ ਲਹਿਣੀਆ ਲਾਭ॥
ਅਤਰ ਸੁਗੰਧੀ ਅਤਰ ਸਿੰਘ ਜਾਕੈ ਜਸ ਮਹਿਤਾਬ॥ ੧੦੦॥

**ਕਬਿਤ॥॥**

ਦੇਹਨ ਤਿਆਗ ਗੁਰ ਪੁਰ ਵਡਭਾਗ ਗਏ
ਨੀਂਦ ਸੇ ਸੁ ਜਾਗ ਦੇਵ ਜੈ ਜੈ ਬਖਾਨਤੇ॥
ਬੈਠ ਕੇ ਬਿਬਾਨ ਨਿਰਬਾਨ ਪਦ ਕੋ ਸੁਜਾਨ
ਗੰਧ੍ਰਬ ਸੁਜਸ ਗਾਤੇ ਸੰਗ ਚਲੇ ਜਾਨਤੇ॥
ਕਹੈਂ ਧੰਨ ਧਰਮ ਧਾਰੀ ਪਰ ਉਪਕਾਰੀ ਸਿੰਘ
ਮੂਰਤੀ ਤਿਹਾਰੀ ਸਚ ਹੋਇ ਕੁਰਬਾਨ ਤੇ॥
ਸਾਦਕ ਪਿਆਰੇ ਗੁਰੂ ਬੰਦਤ ਧਿਆਨ ਸਿੰਘ
ਗੋਇ ਦੀਨ ਹਿਤ ਦੇਹ ਧਰੀ ਹੈ ਜਹਾਨ ਤੇ॥ ੧੦੧॥

**ਦੋਹਰਾ॥**

ਯਾ ਬਿਧਿ ਸੀਸ ਲਗਾਇ ਨਿਜ ਸਿੰਘ ਗਏ ਹਰਿ ਲੋਕ॥
ਕੇਹਰ ਧਿਆਨ ਮਨਾਇ ਗੁਰ ਮਿਟੈਂ ਰੋਗ ਭਵ ਸੋਕ॥ ੧੦੨॥
ਪ੍ਰੇਰ ਕਰਾਈ ਕਾਰ ਸਬ ਅਬ ਟਾਪੂ ਦਿਸ ਜਾਨ॥
ਕਰੋਂ ਤਿਆਰੀ ਧਿਆਇ ਹਰਿ ਧਿਆਨ ਗੁਰੂ ਭਗਵਾਨ॥ ੧੦੩॥

ਇਤਿ ਸ੍ਰੀ ਸਤਿਗੁਰੂ ਬਿਲਾਸੇ ਸਿੰਘਨ ਕੋ ਪ੍ਰੇਰ ਬੁੱਚੜ ਹਨ ਸੀਸ ਦਿਵਾਵਨ ਪ੍ਰਸੰਗ ਸੰਪੂਰਨੰ ਨਾਮ ਉਨੀਸਵੋ ਧਿਆਇ।

---

੧. ਲੋਹੇ ਦੀ ਮੈਲ  ੨. ਗਹਿਣਾ, ਮੁਕਟ, ਤਾਜ  ੩. ਭਾਹ ਮਾਰਨੀ

# ਬੀਸਵੋਂ ਧਿਆਇ

**ਸਵੈਯਾ।।**

ਗੁਰ ਰਾਮ ਮ੍ਰਿਗੇਸ ਬਿਦੇਸ ਗਏ ਭਏ ਏਸ ਜੁ ਦੇਸ ਕਲੇਸ ਮਹਾਨੀ।।
ਸਿਖੀ ਵਿਸ਼ੇਸ਼ ਕੀ ਰੇਸ਼ਮ ਕੀ ਛਬਿ ਬੁਧਿ ਬਿਹੀਨ ਕਪੀ[੧] ਚਹਿੰ ਹਾਨੀ।।
ਸ਼ੇਸ਼ ਨਰੇਸ ਅਵੇਸਨ[੨] ਤੇ ਗੁਰ ਖੇਸ਼[੩] ਆਧਾਮ[੪] ਤਮਾਮ ਰੁਲਾਨੀ।।
ਤਾਹਿ ਆਦੇਸ ਕਲੇਸ ਸਹੇ ਬਿਨ ਗੰਮ ਕੀ ਲੇਸ ਸੁ ਥੰਮ ਦਿਖਾਨੀ।। ੧।।
ਗੁਰੁ ਨਾਮ ਹਰੀ ਹਰਿ ਕਾਮ ਹਰੀ ਹਰਿ ਰਾਮ ਹਰੀ ਮਤ ਲੇ ਗੁਰ ਓਟਾ।।
ਹਰਿ ਰਾਮ ਗਏ ਕਹਿ ਕਾਮ ਗਏ ਸੁ ਤਮਾਮ ਭਏ ਸਿਰ ਲੇਵਤ ਪੋਟਾ[੫]।।
ਪਾ ਨੀਵ ਸਦੀਵ ਹੀ ਸਾਂਤ ਸੁਭਾ ਸੁਬ੍ਹਾ ਸ਼ਾਮ ਹੀ ਨਾਮ ਕੋ ਦੇਵਤ ਘੋਟਾ।।
ਬੁਧ ਸੋ ਨਾਮ ਹਰੀ ਹਰਿ ਰਾਮ ਕੀਏ ਪਰਨਾਮ ਨ ਰਹੇ ਵਥ ਤੋਟਾ।। ੨।।

**ਕਬਿਤ।।**

ਇਛਿਆ ਪੁਜਾਨਹਾਰ ਸਿਛਿਆ ਬਤਾਨਹਾਰ
ਰੱਛਯਾ ਕਰਨਹਾਰ ਮੂਰਤਿ ਅਕਾਲ ਕੀ।।
ਗਾਵੋ ਗੁਣ ਗੀਤ ਨਿਤ ਪ੍ਰੀਤ ਸੇ ਰਮੀਤ[੬] ਗੁਰ
ਮੀਤ ਹੋ ਜਮੀਤ ਦਿਲ ਰਾਖੀ ਜਮ ਕਾਲ ਕੀ।।
ਕਰਤ ਅਭੀਤ ਦੂਰ ਭੀਤ ਮਨ ਮਾਨ ਕੈਸੋ ਦੌਰ
ਭੀਤ ਬਾਜੀ ਰੀਤ ਚੋਗ ਸਭ ਕਾਲ ਕੀ।।
ਚੀਤ ਲਾਇ ਰਾਮ ਹਰੀ ਜੀਤ ਆਸ ਨੀਤ ਕਰੀ
ਹੀਤ ਕੀ ਸੁਣਾਈ ਗੁਰ ਬਾਣੀ ਬ੍ਰਹਮਸਾਲ ਕੀ।। ੩।।
ਸ੍ਰੀ ਭੈਣੀ ਸਾਹਿਬ ਅਜਾਇਬ ਬਿਲਾਸ[੭] ਹਾਰ
ਚੋਜੀ ਗੁਰ ਚੋਜ ਰੋਜ ਸਿੰਘਨ ਲਖਾਵਈ।।
ਕਈ ਬਾਰ ਆਗੇ ਗੁਰ ਕਹਿਓ ਥਾ ਉਚਾਰ
ਚਾਰੁ ਹਮਰੋ ਸ੍ਰੀਰ ਪਰਦੇਸ ਹੂੰ ਕੋ ਜਾਵਈ।।
ਕੀਓ ਪੁੰਨ ਜਮਾਂ ਟਾਪੂ ਵਾਲਿਆਂ ਕੋ ਆਯੋ ਸਮਾਂ
ਰਮਾਂ ਰਮ ਰਾਮ ਜਾਇ ਦਰਸ ਦਿਖਾਵਈ।।
ਐਸੇ ਦੀਨ ਦਯਾਲ ਹੂਰੇ ਚਰਿਤ ਬਿਸਾਲ ਜਾਂਕੇ
ਧਿਆਨ ਸਿੰਘ ਨਮੋ ਹਰ ਸਮੇ ਜਸ ਗਾਵਈ।। ੪।।
ਸਾਂਮ ਦਿਨ ਨਾਮ ਕੋ ਉਚਾਰ ਦਰਬਾਰ ਗੁਰ
ਸੁੰਦਰ ਦੀਵਾਨ ਮਧ ਬੈਠੇ ਛਬਿ ਪਾਵਤੇ।।
ਸਵਾ ਜਾਮ ਜਾਮਨੀ[੮] ਸਨਾਨ ਨਿਤਨੇਮ ਕਰ
ਆਵਤ ਰਬਾਬੀ ਰਾਗੀ ਰਾਗ ਹੈਂ ਅਲਾਵਤੇ।।

---

੧. ਬਾਂਦਰ ੨. ਘਰ ੩. ਖੁਸ਼ੀ ੪. ਘਰ
੫. ਭਾਰ ੬. ਹਰਮੀਤ ਸਿੰਘ ੭. ਖੁਸ਼ੀ ੮. ਪਹਿਰ ਰਾਤ (ਰਹਿੰਦੀ)

ਦੇਖੀਏ ਬੈਕੁੰਠ ਧਾਮ ਰਾਮਦਾਸ ਪੁਰਾ ਗਰਾਮ
ਜਿਵੇ ਅਉਧ ਪੁਰੀ ਰਾਮ ਦੇਖੇ ਦੂਖ ਧਾਵਤੇ॥
ਵਾਕ ਹੈ ਅਮੋਘ ਬਾਨ ਦੀਨਨ ਕੀ ਰਛਾ ਠਾਨ
ਹਾਨ ਹੈ ਗਨੀਮ ਧਿਆਨ ਹੀਰ ਹਰਿ ਗਾਵਤੇ॥ ੫॥
ਤੀਨੋ ਲੋਕ ਪੂਜ ਯੋਗ ਵਾਲੀ ਗੁਰੂ ਮੋਖ ਭੋਗ ਮੇਟ
ਹਰਖ ਸੋਗ ਬ੍ਰਹਮਾਨੰਦ ਸੁਖ ਮਾਨਤੇ॥
ਵਿਸ਼ੇ ਪਾਪ ਖਾਪਾ[1] ਤੀਨ ਤਾਪ ਹਰੀ ਜਾਪ ਦੇਕੇ
ਜੈਸੇ ਅੰਧਕਾਰ ਹਤ[2] ਉਦੇ ਹੋਇ ਭਾਨ ਤੇ॥
ਆਵੈ ਜੋ ਸਰੰਨ ਨੀਚ ਊਚ ਹੋ ਬਰੰਨ[3] ਕੋਈ
ਨਾਮ ਸੁਣੇ ਕੰਨ ਧੰਨ ਧੰਨ ਹੀ ਬਖਾਨਤੇ॥
ਲੋਹਿ ਸੋ ਹਿਰੰਨ ਹੋਇ ਦੇਹ ਪ੍ਰਾਨੋ ਭਿੰਨ ਹੋਇ
ਸਦਾ ਪ੍ਰਸੰਨ ਨਿਜ ਰੂਪ ਕੋ ਗਿਆਨ ਤੇ॥ ੬॥

**ਦੋਹਰਾ।**

ਆਗੇ ਸੁਣੋ ਪ੍ਰਸੰਗ ਜਬ ਸਿੰਘਨ ਸੀਸ ਲਗਾਇ॥
ਪਰੀ ਹਲ ਚਲ ਰਾਜ ਮੇਂ ਕਿਤਕ ਦਿਵਸ ਇਤ ਭਾਇ॥ ੭॥
ਫੌਜ ਫਰੰਗੀ ਕੀ ਚਢੀ ਗੁਰ ਨਗਰੀ ਕੋ ਆਇ॥
ਪਾਯੋ ਘੇਰਾ ਕਹਿਓ ਅਬ ਡੇਰਾ ਦੇਹੁ ਉਡਾਇ॥ ੮॥

**ਚੌਪਈ।**

ਯੌਂ ਜਬ ਆਇ ਉਤਾਰੀ ਫੌਜ॥ ਸ੍ਰੀ ਗੁਰੁ ਸਦਾ ਅਨੰਦ ਨਿਜ ਮੌਜ॥
ਕਹੇਂ ਲੂਟ ਲੇਹੁ ਇਨ ਡੇਰਾ॥ ਸਿੰਘਨ ਡਾਲਾ ਜਦਲ[4] ਘਨੇਰਾ॥ ੯॥
ਕੂਕਾ ਸਿੱਖ ਨ ਕੋਈ ਛੋਰੋ॥ ਫਾਂਸੀ ਕੈਦ ਤੋਪ ਨਦ ਬੋਰੋ॥
ਇਸ ਮਗ ਕਾ ਕੋਈ ਰਹਿਣ ਨਾ ਪਾਵੈ॥ ਪੰਥ ਫਸਾਦੀ ਇਹ ਦ੍ਰਿਸਟਾਵੈ॥ ੧੦॥
ਸੁਣ ਸਿਖਨ ਸਤਿਗੁਰ ਢਿਗ ਪ੍ਰਾਹੀ[5]। ਯੌਂ ਕਹਿੰ ਗੋਰੇ ਸੰਗ ਸਿਪਾਹੀ।
ਗੁਰੂ ਰਾਮ ਸਿੰਘ ਪੂਰਨ ਕਲਾ॥ ਕਹੇ ਵਾਕ ਜੋ ਸਦਾ ਅਟਲਾ॥ ੧੧॥
ਸਿੰਘ ਪਿਆਰਿਓ ਖੇਲ ਗੁਰੂ ਕੋ॥ ਸੂਰ ਚੜੇ ਨਾ ਦਿਸੈ ਉਰੂ ਕੋ॥
ਪੰਥ ਦਿਨੋ ਦਿਨ ਹੋਇ ਸਵਾਯਾ॥ ਇਹ ਨਹਿ ਕਿਸ ਸੋ ਜਾਇ ਹਟਾਯਾ॥ ੧੨॥
ਕੇਤੀ ਹੁਟਸੀ ਪਾ ਪਾ ਝੇਰੇ॥ ਸਦਾ ਆਬਾਦ ਖਾਲਸੇ ਡੇਰੇ॥
ਦੂਤੀ ਦੁਸਟ ਨ ਆਵੈ ਨੇਰੇ। ਨਾਮ ਜਪੋ ਤੁਮ ਸਾਂਝ ਸਵੇਰੇ॥ ੧੩॥
ਦੋਖੀ ਸਭ ਛੈ ਹੋਵੈ ਨਿੰਦਕ॥ ਪਾਠ ਕਰੇ ਸਦ ਗ੍ਰੰਥ ਸੁ ਬ੍ਰਿੰਦਕ।
ਕੋਇਕ ਦਿਨ ਮੈਂ ਪੰਥ ਸੁ ਫੈਲੇ॥ ਅਬ ਹਮ ਜਏ ਬਿਦੇਸਨ ਸੈਲੇ॥ ੧੪॥
ਸ੍ਰੀ ਅਕਾਲ ਕੋ ਭਾਣਾਂ ਐਸਾ। ਮਾਨੈ ਸਭ ਕੋਈ ਹੈ ਕੈਸਾ॥
ਨਾ ਮਾਨੈ ਬਿਪਤਾ ਲਖ ਪਾਵੈ। ਭਾਵੀ ਜਿਉਂ ਕੀ ਤਿਉਂ ਹੋਇ ਜਾਵੈ॥ ੧੫॥

---

੧. ਖਪਾ ਦਿਤੇ   ੨. ਮਾਰਨਾ (ਨਾਸ ਕਰਨਾ)   ੩. ਵਰਨ
੪. ਫਸਾਦ   ੫. ਬੇਨਤੀ ਕਰਨਾ (ਬੋਲਣਾ)

ਬਾਹਰ ਬਕੈਂ ਸੋਇ ਮਤ ਮੰਦੇ।। ਅੰਤਰ ਸ੍ਰੀ ਗੁਰੁ ਰੂਪ ਅਨੰਦੇ।।
ਇਕ ਰਸ ਬਿਰਤੀ ਨਾਮਹਿ ਮੂਰਤਿ।। ਦਰਸਨ ਕੀਏ ਕੋਟ ਦੁਖ ਦੂਰਤ।। ੧੬।।
ਬਕ ਬਕ ਕਰ ਸਤਿਗੁਰੂ ਬੁਲਾਇ।। ਕਾਰੀ ਬਰਦੀ* ਅੰਗ ਲਗਾਇ।।
ਪੂਛਾ ਸਿੰਘ ਫਸਾਦੀ ਤੋਰੇ।। ਮਾਰਤ ਮੁਰੇ ਨ ਬੜੇ ਅਮੋਰੇ।। ੧੭।।
ਅਬ ਹਮ ਛੋਰੇਂ ਏਕ ਨ ਕੋਈ।। ਬੋਲੇ ਗੁਰ 'ਭਾਵੇ ਜਿਵ ਹੋਈ।।
ਵਸ ਨ ਹੈ ਤੁਮਰੇ ਕਛੁ ਬਾਤ।। ਮੈਂ ਦੀਨੀ ਥੀ ਸੁਧ ਬਖਜਾਤ।। ੧੮।।
ਕੇਤੇ ਸਿੰਘ ਫਿਰੇ ਮਸਤਾਨੇ।। ਏਹ ਲਿਖਾਇਓ ਪਹਿਲੇ ਠਾਨੇ।।
ਰੰਗੀ ਗੁਰ ਨੇ ਰੰਗ ਪਸਾਰਾ।। ਯਾ ਸੇ ਚਲੇ ਨ ਕੋਈ ਫਾਰਾ।। ੧੯।।
ਕੇਹਰ ਖੋਲ ਕਹਾਂ ਮ੍ਰਿਗੀ ਮੇਟੈਂ।। ਕਾਗ ਮਰਾਲੈ[੧] ਕਿਹ ਬਿਧਿ ਭੇਟੈ।।'
ਐਸੀ ਸੁਣ ਸ੍ਰੀ ਪ੍ਰਭ ਕੀ ਬਾਣੀ।। ਤੋਪ ਚੁਗਿਰਦੇ ਭੈਣੀ ਆਣੀ।। ੨੦।।
ਕਹਿਤ ਉਡਾਵੈਂ ਡੇਰਾ ਸਾਰਾ।। ਵਾਕ ਗੁਰੂ ਕੇ ਹਿਰਦਾ ਫਾਰਾ।।
ਤੋਪ ਹਟਾਇ ਸੁ ਬੋਲੇ ਫੇਰਾ।। ਚਲੋ ਸੰਗ ਇਕ ਤੁਮ ਬਿਨ ਦੇਰਾ।। ੨੧।।
ਅੰਧ ਧੁੰਧ ਰੌਲਾ ਤਬ ਪਰਾ।। ਗੁਰਦਵਾਰੇ ਸਿੰਘਨ ਚਿਤ ਡਰਾ।।
ਵੈਰਾਗੀ ਚਿਤ ਗੁਰੂ ਵਿਜੋਗ।। ਸਭ ਕੇ ਮਨ ਅਤਿ ਹੀ ਬਹੁ ਸੋਗ।। ੨੨।।
ਸ੍ਰੀ ਗੁਰ ਬੋਲੇ ਹੈ ਕੋ ਸਿੰਘ।। ਚਾਲੇ ਜੋ ਅਬ ਹਮਰੇ ਸੰਗ।।
ਮਹਾਰਾਜ ਛੋਟੇ ਤਬ ਕਹੇ।। ਦਾਸ ਪ੍ਰਭੁ ਜੀ ਹਾਜਰ ਅਹੇ।। ੨੩।।
ਬੋਲੇ ਤੁਮ ਪੀਛੇ ਸਭ ਸਾਰਾ।। ਈਹਾ ਰਾਖੋ ਭਲੀ ਪ੍ਰਕਾਰਾ।।
ਕਰੀਓ ਭਜਨ ਕਰਾਵੋ ਔਰਨ।। ਬਿਨਾ ਨਾਮ ਕਾਹੂੰ ਕੋਊ ਠੌਰ ਨ।। ੨੪।।
ਸਾਰ ਸਮਾਲ ਰਖੋ ਸਭ ਸੰਗਤ।। ਇਤ ਦਰ ਕੀ ਹੋਵੇ ਲਖ ਮੰਗਤ।।
ਤੁਮ ਨਿਰ ਭੈ ਬੈਠੋ ਨਿਸ ਗਮਾ।। ਬੀਚ ਭਜਨ ਕਾਟੋ ਕੁਛ ਸਮਾਂ।। ੨੫।।
ਬਾਣੀ ਅਖੰਡ ਕਰਾਵੋ ਪਾਠ।। ਸਦ ਅਟਲਾ ਸਾਚੇ ਕੋ ਠਾਟ[੨]।।
ਔਰ ਸਿੰਘ ਸੂਬੇ ਪੁਨ ਆਇ।। ਬਾਂਧ ਕਮਰ ਗੁਰ ਸੰਗ ਸਿਧਾਇ।। ੨੬।।
ਸਾਹਿਬ ਸਿੰਘ ਜਵਾਹਰ ਸਿੰਘ ਨਾਨੂੰ।। ਹੁਕਮਾ ਸਿੰਘ ਬ੍ਰਹਮਾਂ ਸਿੰਘ ਜਾਨੂੰ।।
ਏਤੇ ਆਦਿ ਖੋੜਸ[੩] ਕਟਾ[੪] ਕਸੈ।। ਸਤਿਗੁਰ ਸੰਗਨ ਸੋ ਦਿਨ ਬਸੈ।। ੨੭।।
ਗਿਆਰਾ ਸੁਣੇ ਹਟਾਏ ਪਿਛਾਰੇ।। ਪਾਂਚ ਲਿਖੇ ਸੋ ਸੰਗ ਸਿਧਾਰੇ।।
ਟਾਪੂ ਮੋ ਲੈ ਗਏ ਗੁਰ ਰਾਇ।। ਸਿੰਘਨ ਕੋ ਕਿਤ ਪ੍ਰਥਕ ਖਿਰਾਇ।। ੨੮।।
ਕੇਹਰ ਨਾਨੂੰ ਏਕਲ ਸੰਗ।। ਗੁਰ ਟਹਿਲੋ ਮੋ ਰਹੇ ਅਭੰਗ।।
ਸ੍ਰੀ ਗੁਰ ਭਾਣਾ ਇਤ ਬਿਧਿ ਮਾਨਿਓ।। ਸ੍ਰੋਤ ਕੀਆ ਜਿਮ ਤਿਵੇ ਬਖਾਨਿਓ।। ੨੯।।
ਗਏ ਰੰਗੂਨ ਨਾਮ ਜੋ ਟਾਪੂ।। ਦੀਹ ਜਗਤ ਮੈ ਜਿਨਹਿ ਪ੍ਰਤਾਪੂ।।
ਦੇਖਤ ਬਸ ਲੋਗ ਵਡਭਾਗੇ।। ਵਾਸੀ ਜੇ ਸਭ ਚਰਨੀ ਲਾਗੇ।। ੩੦।।
ਬਾਨੀ ਅਮੀ[੫] ਸਕਤਿ ਗੁਰ ਕੇਰੀ।। ਸੁਨਤ ਭਏ ਸੋ ਚੇਰੇ ਚੇਰੀ।।
ਤਹਾਂ ਖਾਲਸਾ ਪੰਥ ਪ੍ਰਕਾਸਾ।। ਬਣੇ ਸੈਂਕੜੇ ਸਿੰਘ ਸੁ ਦਾਸਾ।। ੩੧।।
ਦੈ ਕਰ ਭਜਨ ਅਨਿਕ ਜਨ ਤਾਰੇ।। ਗੁਰੂ ਰਾਮ ਸਿੰਘ ਰੂਪ ਮੁਰਾਰੇ।।
ਕਈ ਸਹੰਸ ਭਏ ਮ੍ਰਿਗਰਾਇ।। ਬਿਸਮ ਭਏ ਕੌਤਕ ਦਿਖਰਾਇ।। ੩੨।।

---

੧. ਹੰਸ  ੨. ਠਾਠ ਬਾਠ  ੩. ਸੋਲਾਂ  ੪. ਲੱਕ  ੫. ਅੰਮ੍ਰਿਤ

* ਰੰਗੀ ਹੋਈ ਨਹੀਂ, ਵੈਸੇ ਹੀ ਕਾਲਾ ਸੀ।

ਸਿੰਘ ਬਿਅੰਤ ਯਹਾਂ ਭੀ ਗਏ।। ਮੋਰ ਮਈ ਮੇ ਦੂਰ ਲੈ ਗਏ।।
ਸ੍ਰੀ ਗੁਰ ਕਾ ਤਹਾ ਕੀਓ ਨਿਵਾਸ।। ਦੀਦ ਜਿਣੋ ਕਾ ਪਾਤਕ[1] ਨਾਸ।। ੩੩।।
ਲੋਗ ਤਹਾਂ ਭੀ ਕਰ ਕਰ ਦਰਸਨ।। ਚਰਨ ਕਮਲ ਸੋ ਲਾਗੇ ਪਰਸਨ।।
ਤਾਕੇ ਜਾਗੇ ਭਾਗ ਉਦਾਰੇ।। ਦੀਓ ਦੀਦਾਰ ਰੂਪ ਕਰਤਾਰੇ।। ੩੪।।
ਲਗੇ ਸੋਇ ਭੀ ਸੇਵ ਕਮਾਵਨ।। ਸਤਿਗੁਰੂ ਲਾਗੇ ਭਜਨ ਬਤਾਵਨ।।
ਮਾਨਸ ਜਨਮ ਤਿਨੋ ਸੁਫਲਾਯੋ।। ਚਾਰ ਅਖਰ ਮੰਤ੍ਰ ਮੁਖ ਪਾਯੋ।। ੩੫।।
ਸਭ ਮਰਯਾਦਾ ਤਿਨੈ ਜਤਲਾਈ।। ਸਬਕ ਸੇ ਕੀਨੇ ਮ੍ਰਿਗਰਾਈ।।
ਅਏ ਸਹੰਸ ਦਰਸ ਕੇ ਕਾਰਨ।। ਮੋਰਮਈ ਜਨ ਦਰਸ ਨਿਹਾਰਨ।। ੩੬।।
ਵਾਕ ਭਜਨ ਅੰਮ੍ਰਿਤ-ਮਯ ਸੁਣ ਕੇ।। ਸੇਵਾ ਕਰਤ ਸਰਬ ਬਿਧਿ ਗੁਣ ਕੇ।।
ਸੰਤ ਰਸੈਣੀ ਪਾਰਸ ਜਹਿ ਜਹਿ।। ਸੁਧ ਕਰੇ ਧਾਤੂ ਮਨੁ ਜਨ ਤਹਿ।। ੩੭।।
ਪ੍ਰਭੂ ਧੀਰ ਧਾਰੀ ਵਡ ਜੋਧੇ।। ਯੌਂ ਟਾਪੂ ਮੈਂ ਅਨਿਕ ਪ੍ਰਬੋਧੇ।।
ਬਾਣੀ ਪੜੇ ਕਿਤੇ ਨਰ ਨਾਰੀ।। ਛੁਟੈ ਮਾਸ. ਮਦ ਚੋਰੀ ਯਾਰੀ।।੩੮।।
..ਸਤਿ ਸੰਤੋਖ ਦਇਆ ਅਰ ਧਰਮ।। ਗੋ ਗਰੀਬ ਰਖਕ ਸੁਭ ਕਰਮ।।
ਅਹਿਨਿਸ ਤਿਸ ਸਤਿਗੁਰ ਬਲਿਹਾਰੀ।। ਪ੍ਰੇਮਾ ਭਗਤੀ ਰੀਤ ਦਿਖਾਰੀ।। ੩੯।।
ਯਾ ਬਿਧਿ ਦੇਸ ਮੁਲਕ ਕੋ ਤਾਰੇ।। ਕੌਤਕ ਜਾਂਕੇ ਅਪਰ ਅਪਾਰੇ।।
ਮਸਤ ਸ੍ਰੀਰੈ ਲਾ ਪ੍ਰਵਾਹੀ।। ਰਿਦਾ ਗੰਭੀਰ ਸਰੂਪ ਅਲਾਹੀ।। ੪੦।।
ਗਏ ਸਿੰਘ ਜੋ ਸੋ ਮਿਲ ਆਇ।। ਪਤ੍ਰ ਹੁਕਮ ਨਾਮ ਗੁਰ ਲਿਆਇ।।
ਮਹਾਰਾਜ ਛੋਟਿਓਂ ਨਾ ਨਾਮ।। ਆਦਿ ਹੁਤੇ ਬੁਧ ਸਿੰਘ ਗੁਣ ਧਾਮ।।੪੧।।
ਦਸਖਤ ਨਿਜ਼ ਪਾ ਕਰ ਗੁਰ ਲਿਖਿਆ।। ਯਾਦ ਰਖੋ ਮੇਰੀ ਸਭ ਸਿਖਿਆ।।
ਅਨੁਜਹਿ ਭ੍ਰਾਤ ਹਰੀ ਸਿੰਘ ਨਾਮਾ।। ਸੰਗਤ ਕੀਨੀ ਹਰੀ ਤਮਾਮਾਂ।। ੪੨।।
ਹਰੀ ਨਾਮ ਵਰਖਾ ਕੀ ਆਮਾ।। ਤਾਰੇ ਸਹਿਸ ਪਤਿਤ ਜੇ ਜਾਮਾ।।
ਦੈ ਕਰ ਭਜਨ ਕ੍ਰਿਤਾਰਥ ਕੀਏ।। ਤਾਂਤੇ ਭਾਏ ਯੌਂ ਮਮ ਹੀਏ।। ੪੩।।
ਸਿੰਘਨ ਕੋ ਭੀ ਬਾਰੰ ਬਾਰੇ।। ਆਹਿ ਤਾਗੀਦ ਰਖੋਂ ਉਰਧਾਰੇ।।
ਬਿਨਾ ਨਾਮ ਇਕ ਸ੍ਵਾਸ ਨ ਖੋਵੋ।। ਲੋਕ ਪ੍ਰਲੋਕ ਸੁਖੀ ਸਦ ਹੋਵੋ।। ੪੪।।
ਮਾਨਸ ਜਨਮ ਦੁਲਭ ਇਹ ਪਾਯੋ।। ਸ੍ਵਾਸ ਸ੍ਵਾਸ ਹਰਿ ਨਾਮ ਧਿਆਯੋ।।
ਦੇਖੋ ਹੈ ਬਾਢੀ ਮਮ ਜਾਤੀ।। ਸ੍ਰੀ ਗੁਰ ਦਯਾ ਕੀਨ ਬਖਯਾਤੀ।। ੪੫।।
ਤਾਂਤੇ ਭਜਨ ਸਰਬ ਸੁਖ ਖਾਨਿ।। ਸਦਾ ਅਨੰਦ ਕਰੈ ਕਲਿਆਨ।।
ਗਏ ਬਦੇਸ ਸ੍ਰੀ ਗੁਰੂ ਪਾਵਨ।। ਗਾਇ ਗਾਥ ਕੀਅ ਧਜਾਇ ਖਿਰਾਵਨ।। ੪੬।।

ਇਤਿ ਸ੍ਰੀ ਸਤਿਗੁਰੂ ਬਿਲਾਸੇ ਪ੍ਰਦੇਸ ਗਵਨ ਪ੍ਰਸੰਗ ਸੰਪੂਰਨੰ ਨਾਮ ਬੀਸਵੋਂ ਧਿਆਇ।।

**।। ਸੁਭਮਸਤੁ ।।**

---

੧. ਪਾਪੀ